# ਵਰਿਆਮ

ਮਈ ੧੯੯੦


## ਮੁੜ ਪੰਜਾਬ ਦੀ ਗਲ

ਪੰਜਾਬੀ ਦੇ ਪ੍ਰਸਿਧ ਕਵੀ ਸਵਰਗੀ ਸ. ਸ. ਮੀਸ਼ਾ ਨੇ ਕਈ ਸਾਲ ਪਹਿਲਾਂ ਲਿਖੀ ਗ਼ਜ਼ਲ ਵਿਚ ਲਿਖੀਆ ਸੀ।

ਪੱਤੀ ਪੱਤੀ ਵਲੂੰਧਰੀ ਗਈ ਉਸ ਦੀ
ਸ਼ਰਫ ਕਰਦਾ ਸੀ ਜਿਹੜੇ ਗੁਲਾਬ ਦੀ ਗੱਲ

ਇਹ ਵੀ ਕਿਡੀ ਤ੍ਰਾਸਦੀ ਦੀ ਗਲ ਹੈ ਕਿ ਜਿਹੜੇ ਪੰਜਾਬੀਆਂ ਦੀ ਇਹ ਰੀਤ ਸੀ ਕਿ ਉਹ ਗਰੀਬਾਂ ਦੀ ਰਖਿਆ ਲਈ ਅਪਣੀ ਜਾਨ ਅਪਣਾ ਸਰਬੰਸ ਵਾਰਦੇ ਸਨ ਉਹਨਾਂ ਦੀਆਂ ਅਖਾਂ ਸਾਹਮਣੇ ਨਿਤ ਬਦੋਸੇ ਮਾਸੂਮ ਮਾਵਾਂ ਦੇ ਪੁਤ ਮਰ ਰਹੇ ਨੇ। ਪੰਜਾਬ ਦੀ ਆਤਮਾ ਨੂੰ ਐਸਾ ਸੱਪ ਸੁੰਘ ਗਿਆ ਹੈ ਕਿ ਕੋਈ ਮਾਂਦਰੀ ਕੋਈ ਸਿਆਣਾ ਇਸ ਦੀ ਹਾਥ ਨਹੀਂ ਪਾਉਂਦਾ। ਭਾਵੇਂ ਗਰੀਬ ਮਰੇ ਜਾਂ ਨੇਤਾ, ਕੋਈ ਹਾਅ ਦਾ ਨਾਅਰਾ ਮਾਰਦਾ ਹੀ ਨਹੀਂ। ਇਹ ਵੀ ਨਹੀਂ ਕੋਈ ਕਹਿੰਦਾ ਕਿ

“ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦ ਨ ਆਇਆ।”

ਇਸ ਪੰਜਾਬ ਨੂੰ ਪੂਰਨ ਸਿੰਘ ਨੇ ਕਿਹਾ ਸੀ ‘‘ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਜੀਂਦਾ ਗੁਰਾਂ ਦੇ ਨਾਮ ਤੇ ‘‘ਉਸ ਪੰਜਾਬ ਵਿਚੋਂ ਗੁਰਾਂ ਦਾ ਨਾਮ ਮਨਫੀ ਕਰ ਦਿਤਾ ਗਿਆ ਹੈ।

ਅਜ ਜਦੋਂ ਸਿਆਣੇ, ਪੰਜਾਬ ਦੀ ਗਲ ਕਰਦੇ ਹਨ ਤਾਂ ਉਹ ਹਿੰਦੂ ਪੰਜਾਬ, ਮੁਸਲਮਾਨ ਪੰਜਾਬ ਤੋਂ ਵੀ ਅਗੇ ਦੀ ਕਰਦੇ ਹਨ। ਪੰਜਾਬ ਦਾ ਅਰਥ ਸਿਖ ਤੇ ਅਗੋਂ ਸਿਖਾਂ ਦੇ ਵਰਗ ਅਤੇ ਜਾਤੀਆਂ ਹੋ ਗਏ ਹਨ।

ਅੱਜ ਲੋਕਾਂ ਦੀ ਆਤਮਾ ਅਤੇ ਮੂੰਹ ਨੂੰ ਤਾਲੇ ਲਗੇ ਹਨ। ਅਵੱਲੇ ਰੋਗ ਦਾ ਕੋਈ ਦਾਰੂ ਨਹੀਂ ਸੁਝ ਰਿਹਾ। ਗੁਰੂਆਂ ਦੀ ਧਰਤੀ ਤੇ ਏਨੇ ਪਾਪ ਹੋ ਰਹੇ ਹਨ ਅਤੇ ਪੰਜਾਬੀ ਉਫ ਤਕ ਨਹੀਂ ਕਰਦੇ। ਧਰਮ ਅਤੇ ਰਾਜਨੀਤੀ ਵਿਚ ਜ਼ਹਿਰ ਘੁਲਿਆ ਪਿਆ ਹੈ।

ਪੰਜਾਬੀਆਂ ਦਾ ਸੰਤਾਪ ਦਿਲੀ ਦੀਆਂ ਸਰਕਾਰਾਂ ਨੂੰ ਗਾਹਲਾਂ ਕੱਢ ਕੇ ਤਾਂ ਕਦੇ ਵੀ ਨਹੀਂ ਮੁਕਣਾ ਅਪਣਾ ਮੂਲ ਵੀ ਪਛਾਨਣਾ ਪੈਣਾ ਹੈ। ਜਦੋਂ ਸਾਰੇ ਅਹੁੜ ਪਹੁੜ ਨਿਸਫਲ ਹੋ ਜਾਣ ਤਾਂ ਇਕ ਦਾਰੂ ਹੈ ਜੋ ਪਾਪਾਂ ਦਾ ਨਾਸ਼ ਕਰ ਸਕਦਾ ਹੈ। ਉਹ ਵੀ ਬਾਬੇ ਨਾਨਕ ਦਾ ਦਸਿਆ ਹੋਇਆ ਹੈ।

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ’’

ਇਹ ਸੱਚ ਪਲੇ ਬੰਨਣ ਨਾਲ ਹੀ ਪੰਜਾਬ ਚੋਂ ਪਾਪ ਦੂਰ ਹੋ ਸਕਦਾ ਹੈ। ਇਸ ਸਚ ਨੂੰ ਪਰਨਾਏ ਲੋਕਾਂ ਦੇ ਹੰਭਲੇ ਨੂੰ ਪੰਜਾਬ ਦੀ ਆਤਮਾ ਉਡੀਕ ਰਹੀ ਹੈ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਰਿਆਮ

ਮਈ—੧੯੯੦ ਜਿਲਦ—੧੫ ਅੰਕ—੭



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : 57456 / 57547 ] P.P.
ਘਰ : 56289




ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ਸਾਲ ਵਾਸਤੇ | | ੧੦੦.੦੦ ,, |
| ਪੰਜ ਸਾਲ ਵਾਸਤੇ | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦.੦੦ ,, |
| | ਸਮੁੰਦਰੀ | ੮੦.੦੦ ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.੦੦ ,, |
| | ਸਮੁੰਦਰੀ | ੮੦.੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦.੦੦ ,, |
| | ਸਮੁੰਦਰੀ ਡਾਕ | ੮੦.੦੦ ,, |



# ਕੇਂਦਰੀ ਪੰਜਾਬੀ ਲੇਖਕ ਸਭਾ ਦਾ ਧਰਨਾ

ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸੱਦੇ ਤੇ ਪਹਿਲਾਂ ਪੰਜਾਬ ਦੇ ਸਭ ਜ਼ਿਲਿਆਂ ਦੇ ਮੁਖ ਕੇਂਦਰਾਂ ਤੇ ਧਰਨੇ ਦਿਤੇ ਗਏ ਅਤੇ ੨੩ ਅਪਰੈਲ ਨੂੰ ਚੰਡੀਗੜ੍ਹ ਵਿਖੇ ਜਲੂਸ ਕਢਿਆ ਗਿਆ ਅਤੇ ਗਵਰਨਰ ਹਾਊਸ ਦੇ ਸਾਹਮਣੇ ਧਰਨਾ ਦਿਤਾ ਗਿਆ। ਇਹਨਾਂ ਧਰਨਿਆਂ ਅਤੇ ਵਖਾਵਿਆਂ ਵਿਚੋਂ ਮੁੱਖ ਮੁੱਦਾ ਇਹ ਸੀ ਕਿ ਪੰਜਾਬ ਭਾਸ਼ਾ ਐਕਟ ਵਿਚ ਸੋਧ ਕਰਕੇ ਇਸ ਵਿਚ ਇਹ ਵਿਵਸਥਾ ਕੀਤੀ ਜਾਵੇ ਕਿ ਜੋ ਸਰਕਾਰੀ ਅਧਿਕਾਰੀ ਪੰਜਾਬੀ ਵਿਚ ਕੰਮ ਕਾਜ ਨਹੀ ਕਰਦਾ ਉਸ ਨੂੰ ਯੋਗ ਸਜ਼ਾ ਦਿਤੀ ਜਾਵੇ।

ਪੰਜਾਬ ਭਾਸ਼ਾ ਐਕਟ ਰਾਹੀਂ ਸਰਕਾਰੀ ਕਰਮਚਾਰੀਆਂ ਲਈ ਇਹ ਜ਼ਰੂਰੀ ਹੈ ਕਿ ਉਹ ਆਪਣਾ ਸਾਰਾ ਕੰਮ ਕਾਜ ਪੰਜਾਬੀ ਵਿਚ ਕਰਨ। ਪਰ ਇਸ ਐਕਟ ਵਿਚ ਇਕ ਖਾਮੀ ਹੈ। ਉਹ ਇਹ ਕਿ ਜਿਹੜਾ ਕਰਮਚਾਰੀ ਪੰਜਾਬੀ 'ਚ ਕੰਮ ਨਹੀਂ ਕਰਦਾ ਓਹਦੇ ਵਾਸਤੇ ਕੋਈ ਸਜ਼ਾ ਵੀ ਨਹੀਂ ਰੱਖੀ ਗਈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਪੰਜਾਬੀ ਵਿਚ ਕੰਮ ਕਰਨ ਦੀ ਹਦਾਇਤ ਨੂੰ ਕਰਮਚਾਰੀ ਆਈ ਗਈ ਕਰ ਜਾਂਦੇ ਹਨ। ਇਹ ਵੇਖਣ ਵਿਚ ਆਇਆ ਹੈ ਕਿ ਐਕਟ ਬਣ ਜਾਣ ਤੋਂ ਇਕ ਪੀੜ੍ਹੀ ਬਾਅਦ ਵੀ ਅਫਸਰ ਲੋਕ ਅੰਗਰੇਜ਼ੀ ਵਿਚ ਕੰਮ ਕਰਦੇ ਹਨ, ਸਰਕਾਰੀ ਦਫਤਰਾਂ ਚੋਂ ਚਿਠੀਆਂ ਅੰਗਰੇਜ਼ੀ ਵਿਚ ਆਉਂਦੀਆਂ ਹਨ।

ਕੇਂਦਰੀ ਪੰਜਾਬੀ ਲੇਖਕ ਸਭਾ ਨੇ ਪੰਜਾਬ ਸਰਕਾਰ ਦਾ ਧਿਆਨ ਇਸ ਪਾਸੇ ਕਰਵਾਇਆ ਹੈ। ਚੰਡੀਗੜ੍ਹ ਧਰਨੇ ਸਮੇਂ ਗਵਰਨਰ ਵਲੋਂ ਵਖਾਈ ਬੇਧਿਆਨੀ ਅਤੇ ਗੈਰ ਹਾਜ਼ਰੀ ਕਾਰਨ ਲੇਖਕਾਂ ਨੇ ਦਫਾ ੧੪੪ ਤੋੜ ਕੇ ਵਿਖਾਵਾ ਵੀ ਕੀਤਾ ਅਤੇ ਸਰਕਾਰੀ ਬੇ-ਰੁਖੀ ਵਿਰੁਧ ਜ਼ਬਰਦਸਤ ਰੋਸ ਪ੍ਰਗਟ ਕੀਤਾ। ਫਲਸਰੂਪ ਪੰਜਾਬ ਦੇ ਗਵਰਨਰ ਸ੍ਰੀ ਮੁਖਰਜੀ ਨੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਨੇਤਾਵਾਂ ਨਾਲ ਵਖਰੀ ਮੀਟਿੰਗ ਲਾ ਕੇ ਭਰੋਸਾ ਦਿਤਾ ਕਿ ਉਹ ਆਪ ਇਸ ਮਾਮਲੇ ਵਿਚ ਦਿਲਚਸਪੀ ਲੈਣਗੇ ਅਤੇ ਖਾਮੀਆਂ ਦੂਰ ਕਰਨਗੇ। ਲੇਖਕਾਂ ਤੇ ਪੰਜਾਬੀ ਲੋਕਾਂ ਨੂੰ ਸੁਚੇਤ ਹੋ ਕੇ ਅਪਣੇ ਹੱਕਾਂ ਤੇ ਪਹਿਰਾ ਦੇਣਾ ਪਵੇਗਾ। ਸਰਕਾਰੀ ਅਦਾਰੇ, ਸਮੇਤ ਯੂਨੀਵਰਸਟੀਆਂ ਅਜੇ ਬਹੁਤ ਸਾਰੀਆਂ ਗਲ੍ਹਾਂ ਐਸੀਆਂ ਕਰਦੇ ਰਹਿਣਗੇ ਜਿਸ ਤੋਂ ਉਹਨਾਂ ਨੂੰ ਸਮੇਂ ਸਮੇਂ ਸਿਰ ਤਾੜਨਾ ਕਰਨੀ ਪਵੇਗੀ।

—ਜਗਦੀਸ਼ ਸਿੰਘ

ਇਤਿਹਾਸ ਦੀ ਦ੍ਰਿਸ਼ਟੀ

# ਸਿੰਘ ਕੂਕਿਓਂ ਕੀ ਕਥਾ

—ਗਿਆਨੀ ਗਿਆਨ ਸਿੰਘ—

ਗਿਆਨੀ ਗਿਆਨ ਸਿੰਘ ਜੀ ਦੇ ਪ੍ਰਸਿਧ ਗ੍ਰੰਥ ਪੰਥ ਪ੍ਰਕਾਸ਼ ਵਿਚ ਦਿਤੇ ਨਾਮਧਾਰੀਆਂ ਸੰਬੰਧੀ ੨੮ ਕਬਿਤਾਂ ਦਾ ਸਰਲ ਪੰਜਾਬੀ ਰੂਪ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ । ਪਿਛਲੀ ਵਾਰ ੬ ਕਬਿਤਾਂ ਦੀ ਕਥਾ ਪ੍ਰਕਾਸ਼ਤ ਕੀਤੀ ਸੀ । ਉਸ ਵਿਚ ਕੂਕਿਆਂ ਦੀ ਕੱਥਾ ਦਾ ਆਰੰਭ, ਗੁਰੂ ਬਾਲਕ ਸਿੰਘ ਦਾ ਹਾਲ, ਦਸਮ ਗੁਰੂ ਜੀ ਵਲੋਂ ਉਹਨਾਂ ਨੂੰ ਦਰਸ਼ਨ ਦੇ ਕੇ ਕਹਿਣਾ ਕਿ ਮੇਰਾ ਅੰਸ਼ ਅਵਤਾਰ ਰਾਮ ਸਿੰਘ ਹੈ ਅਤੇ ਗੁਰੂ ਰਾਮ ਸਿੰਘ ਦਾ ਅਵਤਾਰ ਲੈਣਾ ਦਸਿਆ ਗਿਆ ਸੀ । ਅਗਲੇ ਕਬਿਤਾਂ ਵਿਚ ਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਚਲਦਾ ਹੈ ।

—ਸੰਪਾਦਕ

---

(੭)

ਬਡੇ ਥਾਇ ਜਾਇ ਕੈ ਲਹੌਰ ਪਲਟਨ ਮਾਂਹਿ, ਠਾਨ ਲੀਨ ਨੌਕਰੀ ਪਛਾਨ ਕੈ ਸੁਕ੍ਰਿਤ ਹੈ ।
ਬਾਨੀ ਗੁਰੂ ਕੀ ਪਢੈ ਹੈਂ ਭਜਨ ਕਰੈ ਹੈਂ, ਚੈਹੈਂ ਰਹਿਨੋ ਇਕੰਤ ਦੈਹੈਂ ਆਜਜ਼ੈ ਕੋ ਬਿੱਤ ਹੈਂ ।
ਸੰਮਤ ਅਠਾਰਾਂ ਸੈ ਅਠਾਨਵੇਂ ਮੈਂ ਪਲਟਨ, ਗਈ ਥੀ ਜੋ ਹਜਰੋ ਮੈਂ ਰਾਜ ਕਾਜ ਹਿਤ ਹੈ ।
ਸੰਤਨ ਕੋ ਮਿਲਬੇ ਕਾ ਸ਼ੋਕ ਥਾ ਮਹਾਨ, ਰਾਮ ਸਿੰਘ ਦਰਸਾਤੋ ਯਾਂ ਤੈ ਜਾਇ ਜਿਤ ਕਿਤ ਹੈ ।

ਜਦੋਂ ਉਹ (ਗੁਰੂ ਰਾਮ ਸਿੰਘ) ਵੱਡੇ ਹੋਏ ਤਾਂ ਉਹਨਾਂ ਲਹੌਰ ਜਾ ਕੇ ਪਲਟਨ ਵਿਚ ਨੌਕਰੀ ਕਰ ਲਈ ਇਹ ਜਾਣ ਕੇ ਕਿ ਇਹ ਚੰਗੀ ਕ੍ਰਿਤ ਹੈ ।

ਉਹ ਗੁਰੂ ਦੀ ਬਾਣੀ ਪੜ੍ਹਦੇ ਹਨ, ਭਜਨ ਕਰਦੇ ਹਨ, ਇਕਾਂਤ ਵਿਚ ਰਹਿਣਾ ਪਸੰਦ ਕਰਦੇ ਹਨ ਅਤੇ ਆਜਜ਼ਾਂ (ਗਰੀਬਾਂ) ਨੂੰ ਦਾਨ ਦਿੰਦੇ ਹਨ ।

ਸੰਮਤ ਅਠਾਰਾਂ ਸੌ ਅਠਾਨਵੇਂ ਬਿਕ੍ਰਮੀ ਵਿਚ ਰਾਜ ਕੇ ਕੰਮ ਵਾਸਤੇ ਪਲਟਨ ਹਜਰੋ ਗਈ ਸੀ ।

ਉਹਨਾਂ ਨੂੰ ਸੰਤਾਂ ਦੇ ਮਿਲਣ ਦਾ ਬਹੁਤ ਸ਼ੌਕ ਸੀ, ਰਾਮ ਸਿੰਘ ਜਿਥੇ ਕਿਤੇ ਜਾਂਦੇ ਸੰਤਾਂ ਦਾ ਦਰਸ਼ਨ ਕਰਨ ਜਾਂਦੇ ।

(੮)

ਬਾਲਕ ਮ੍ਰਿਗੇਸ ਕਾ ਬਿਸੇਸ ਜਸ ਸੁਨ ਸੋਊ ਕੋਕਿਲ ਬਤਕ ਸੁਤ ਸਮ ਹੁਲਸਾਇ ਕੈ ।
ਪੁਰਾ ਪੁੰਨਯ ਪੁੰਜ ਜਾਗਯੋ ਰੰਗਨ ਮੈਂ ਖੂਬ ਰਾਂਗਯੋ ਬਡ ਭਾਗੀ ਪ੍ਰੇਮ ਪਾਗਯੋ ਗਹੇ ਪਗ ਜਾਇ ਕੈ ।
ਪੇਖ ਅਧਿਕਾਰੀ ਈਸ਼-ਅੰਸ਼ ਅਵਤਾਰੀ, ਤਬਿ ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਥਾਇ ਕੈ ।
ਸਾਰ ਚਾਰ ਬੇਦਨ ਕੋ ਭ੍ਰਮ ਭੇਦ ਛੇਦਨ ਕੋ ਦਾਇ ਨਿਰਵੇਦਨ ਕੋ ਦੋਖ ਦੁਖ ਘਾਇ ਕੈ ।

ਜਿਵੇਂ ਕੋਇਲ ਬਤਖ ਦੇ ਬੱਚੇ ਦੂਜੇ ਪੰਛੀਆਂ ਕੋਲ ਪਲਦੇ ਹਨ ਅਤੇ ਜਵਾਨ ਹੋਣ ਤੇ ਆਪਣੀ ਅਸਲੀ ਮਾਂ ਨੂੰ ਵੇਖ ਕੇ ਖੁਸ਼ ਹੁੰਦੇ ਹਨ ਇਵੇਂ ਹੀ (ਗੁਰੂ) ਬਾਲਕ ਸਿੰਘ ਜੀ ਦਾ ਖਾਸ ਜੱਸ ਸੁਣ ਕੇ ਰਾਮ ਸਿੰਘ ਖੁਸ਼ ਹੋਏ ।

ਮੁੜ ਕੇ ਪਵਿਤ੍ਰਤਾ ਦੇ ਪੁੰਜ ਰਾਮ ਸਿੰਘ ਜਾਗ੍ਰਿਤ ਹੋਏ ਅਤੇ ਅਧਿਆਤਮਕ ਰੰਗ ਵਿਚ ਖੂਬ ਰੰਗੇ ਗਏ। ਜਦੋਂ ਉਹ ਗੁਰੂ ਬਾਲਕ ਸਿੰਘ ਜੀ ਦੇ ਚਰਨਾਂ ਵਿਚ ਗਏ ਤਾਂ ਉਹਨਾਂ ਨੂੰ ਵੱਡੇ ਭਾਗਾਂ ਵਾਲਾ ਪ੍ਰੇਮ ਪ੍ਰਾਪਤ ਹੋਇਆ।

ਤਦੋਂ ਗੁਰੂ ਬਾਲਕ ਸਿੰਘ ਜੀ ਨੇ ਰਾਮ ਸਿੰਘ ਜੀ ਨੂੰ ਈਸ਼ਵਰੀ ਅੰਸ਼ ਦਾ ਅਵਤਾਰ ਵੇਖ ਕੇ ਅਤੇ ਹਕਦਾਰ (ਅਧਿਕਾਰੀ) ਜਾਣ ਕੇ ਉਸੇ ਥਾਂ ਨਾਮ ਦੇ ਦਿਤਾ।

ਉਹ ਨਾਮ ਜਿਹੜਾ ਚਾਰ ਵੇਦਾਂ ਦਾ ਸਾਰ ਹੈ ਜੋ ਮਨੁੱਖ 'ਚੋਂ ਭਰਮ ਅਤੇ ਭੇਦਾਂ ਨੂੰ ਖਤਮ ਕਰਦਾ ਹੈ, ਦੋਖ ਅਤੇ ਦੁੱਖ ਦਾ ਨਾਸ ਕਰਕੇ ਨਿਰਮਲ ਕਰਦਾ ਹੈ।

(੯)

ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ, ਜਾਂਹਿ ਸਮ ਔਰ ਨਾ ਦਰਾਜ ਫਲ ਦਾਇਕੈ।
ਕੋਊ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ, ਸੋਊ ਸਭਿ ਕੂਰ ਹਮ ਪੇਖਯੋ ਅਜਮਾਇ ਕੈ।
ਏਹੀ ਕਲੀ ਕਾਲ ਕੀ ਕਰਾਲਤਾ ਕੁਚਾਲਤਾ ਕੋ, ਗਾਲਤਾ ਹੈ ਟਾਲਤਾ ਚੁਰਾਸੀ ਜੋਨਿ ਮਾਇ ਕੈ।
ਏਸ ਹੀ ਭਜਨ ਮਾਂਹਿ ਰਾਮ ਸਿੰਘ ਸ-ਉਛਾਹਿ, ਲਾਇ ਲਿਵ ਅਧਕਾਹਿ ਰਸਨਾ ਹਲਾਇ ਕੈ।

ਗੁਰੂ ਬਾਲਕ ਸਿੰਘ ਜੀ ਨੇ ਗੁਰੂ ਰਾਮ ਸਿੰਘ ਜੀ ਨੂੰ ਸਭ ਤੋਂ ਵਡਾ (ਰਾਜਾ) ਮੰਤਰ ਸ੍ਰੀ ਵਾਹਿਗੁਰੂ ਪ੍ਰਦਾਨ ਕੀਤਾ। ਮੰਤਰ ਜੋ ਸਾਰੇ ਕਾਰਜ ਰਾਸ ਕਰਦਾ ਹੈ! ਜਿਸ ਦੇ ਬਰਾਬਰ ਵੱਡਾ ਫੱਲ ਦੇਣ ਵਾਲਾ ਹੋਰ ਕੋਈ ਮੰਤਰ ਨਹੀਂ ਹੈ।

ਕੁਝ ਲੋਕ ਜੋ ਇਹ ਕਹਿੰਦੇ ਸਨ ਕਿ ਸਯਦਾਨੀ (ਸਯਦ ਦੀ ਪਤਨੀ) ਦਾ ਕਲਾਮ ਦਿੰਦੇ ਹਨ ਇਹ ਸਭ ਝੂਠ ਹੈ। ਅਸਾਂ ਅਜ਼ਮਾ ਕੇ ਵੇਖਿਆ ਹੈ।

ਇਹ ਨਾਮ ਹੀ ਕਲਿਜੁਗ ਦੀ ਭਿਆਨਕਤਾ, ਭੈੜੀਆਂ ਚਾਲਾਂ ਨੂੰ ਗਾਲ ਦਿੰਦਾ ਆਇਆ ਹੈ ਅਤੇ ਚੌਰਾਸੀ ਜੂਨਾਂ ਦੇ ਚਕਰ ਤੋਂ ਬਚਾਉਂਦਾ ਹੈ।

ਇਸੇ ਹੀ ਭਜਨ ਵਿਚ ਰਾਮ ਸਿੰਘ ਜੀ ਨੇ ਉਤਸ਼ਾਹ ਸਹਿਤ ਜ਼ਿਆਦਾ ਲਿਵ ਲਾ ਕੇ ਰਸਨਾ ਨੂੰ ਹਿਲਾ ਕੇ ਜਪਿਆ।

(੧੦)

ਕਾਰ ਬਾਰ ਜਗ ਕੇ ਅਸਾਰ ਲਖਿ ਡਾਰਿ ਸਭ, ਧਾਰ ਸੁ-ਅਚਾਰ ਔ ਵਿਚਾਰ ਵੀਚ ਰਹਿ ਹੈਂ।
ਮਸਤ ਸ਼ਰਾਬੀ ਜਯੋਂ ਰਹਾਬੀ ਬ੍ਰਿਤਿ ਏਕ ਰਸ, ਦਾਬੀ ਦਲਗੀਰੀ ਫਾਬੀ ਖੁਸ਼ੀ ਤੇ ਅਚਹਿ ਹੈਂ।
ਰੋਧ ਕਰਿ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ, ਸੋਧ ਸੁੰਧ ਠੌਰ ਨਦੀ ਸਰ ਤਟ ਬਹਿ ਹੈਂ।
ਜੀਹ ਨਾਮ ਜਪ ਮਾਂਹਿ ਤਨ ਤਾਯੋ ਤਪ ਮਾਂਹਿ, ਮਨ ਮਹਿਬੂਬ ਮਾਂਹਿ ਖੂਬ ਰਾਖਯੋ ਗਹਿ ਹੈਂ।

ਦੁਨੀਆਵੀ ਕੰਮ ਕਾਜਾਂ ਨੂੰ ਅਸਥਿਰ ਜਾਣ ਕੇ ਤਿਆਗਦੇ ਹੋਏ, ਗੁਰੂ ਰਾਮ ਸਿੰਘ ਉਤਮ ਆਚਰਨ ਅਤੇ ਵਿਚਾਰ ਵਿਚ ਰਹਿੰਦੇ ਹਨ।

ਮਸਤ ਸ਼ਰਾਬੀ ਵਾਂਗ ਉਹਨਾਂ ਦੀ ਬਿਰਤੀ (ਨਾਮ ਰਸ ਵਿਚ) ਇਕ ਰਸ ਰਹਿੰਦੀ ਹੈ। ਫਿਕਰਮੰਦੀ (ਦਲਗੀਰੀ) ਦਬ ਗਈ ਹੈ ਤੇ ਸਦੀਵੀ ਖੁਸ਼ੀ ਪ੍ਰਾਪਤ ਹੋਈ ਅਤੇ ਉਹ ਕਾਮਨਾ ਰਹਿਤ ਵਿਚਰਦੇ ਹਨ।

ਇੰਦ੍ਰੀਆਂ ਨੂੰ ਵਸ ਵਿਚ ਕਰਕੇ ਮਨ ਨੂੰ ਅਨੁਸ਼ਾਸਨ ਵਿਚ ਕਰਕੇ ਸੁਧ ਨੂੰ ਸੋਧ ਕੇ ਨਦੀ ਜਾਂ ਸ਼ਰੋਵਰ ਦੇ ਕੰਢੇ ਬੈਠਦੇ ਹਨ।

ਉਹਨਾਂ ਦੀ ਜੀਭਾ ਨਾਮ ਜਪਦੀ ਹੈ ਤਨ ਤਪੱਸਿਆ ਕਰਦਾ ਹੈ ਤੇ ਮਨ ਪਿਆਰੇ (ਗੁਰ ਪਰਮੇਸ਼ਰ) ਵਿਚ ਚੰਗੀ ਤਰ੍ਹਾਂ ਲਗਾ ਹੋਇਆ ਹੈ।

(੧੧)

ਬੀਸਕ ਬਰਸ ਜਬਿ ਸਰਸ ਬਿਤਾਏ ਐਸ, ਬੰਦਗੀ ਜ਼ੁਹਦ ਜਾਪ ਕੀਨੋ ਮਨ ਲਾਇ ਕੈ
ਦਾਸੀ ਜੋਊ ਨਾਮ ਕੀ ਪ੍ਰਕਾਸ਼ੀ ਰਿਧਿ ਸਿਧਿ ਸੋਊ, ਭਾਸੀ ਬਾਣੀ ਮੈਂ ਤਾਸੀਰ ਭਜਨ ਪ੍ਰਭਾਇ ਕੈ।
ਭਈ ਤੋ ਅਕਾਸ਼ ਬਾਨੀ ਖਾਸ ਯੌਂ ਮਹਾਨੀ ਤਾਂਹਿ, ਦੇਹੁ ਨਾਮ ਜੀਵਨ ਕੋ ਸੀਖ ਭੋਗ ਦਾਇਕੈ।
ਪੰਥ ਗੁਰੁ ਦਸਮ ਕੀ ਰਸਮੰ ਬਢਾਵੋ ਜਗਿ, ਖਸਮ ਕਾ ਖਾਲਸਾ ਹੈ ਖਾਸ ਯੇ ਲਖਾਇ ਕੈ।

ਜਦੋਂ ਵੀਹ ਕੁ ਸਾਲ ਉਹਨਾਂ ਨੇ ਇਵੇਂ ਰਸ ਵਿਚ ਲੰਘਾਏ। ਜਤਨ ਨਾਲ ਬੰਦਗੀ ਅਤੇ ਜਾਪ ਮਨ ਲਾ ਕੇ ਕੀਤਾ।

ਜਿਹੜੀਆਂ ਨਾਮ ਦੀਆਂ ਦਾਸੀਆਂ, ਰਿਧੀਆਂ ਸਿਧੀਆਂ ਹਨ, ਉਹਨਾਂ ਦਾ ਪ੍ਰਕਾਸ਼ ਹੋਇਆ। ਭਜਨ ਦੇ ਪ੍ਰਭਾਵ ਨਾਲ ਉਹਨਾਂ ਦੇ ਬੋਲਾਂ (ਬਾਣੀ) ਵਿਚ ਤਾਕਤ ਭਾਸਨ ਲਗੀ।

ਤਦੋਂ ਉਹਨਾਂ ਨੂੰ ਖਾਸ ਤੇ ਮਹਾਨ ਅਕਾਸ਼ਬਾਣੀ ਹੋਈ ਕਿ ਲੋਕਾਂ ਨੂੰ ਉਹ ਨਾਮ ਉਪਦੇਸ਼ ਦੇਵੋ ਜੋ ਸਾਰੇ ਫਲ ਦੇਣ ਵਾਲਾ ਹੈ।

ਦਸਮ ਗੁਰੂ ਜੀ ਦੇ ਪੰਥ ਦੀ ਰਸਮ (ਮਰਿਆਦਾ) ਨੂੰ ਜੱਗ ਤੇ ਬੜਾਵਾ ਦੇਵੋ ਅਤੇ ਇਸ ਗਲ ਦੀ ਲਖਤਾ (ਜਾਣਕਾਰੀ) ਦੇਵੋ ਕਿ ਖਾਲਸਾ ਮਾਲਕ (ਪਰਮਾਤਮਾ) ਦਾ ਖਾਸ ਅਪਣਾ ਹੈ।

(੧੨)

ਪਾਇ ਏਹ ਹੁਕਮ ਪ੍ਰਮੇਸ਼ ਕਾ ਬਿਸੇਸ ਫਿਰ, ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੋ ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।
ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ, ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ, ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।

ਪਰਮਾਤਮਾ ਦਾ ਇਹ ਖਾਸ ਹੁਕਮ ਪ੍ਰਾਪਤ ਕਰ ਕੇ ਗੁਰੂ ਰਾਮ ਸਿੰਘ ਫੇਰ ਉਪਦੇਸ਼ ਦੇਣ ਲਗੇ।

ਜਿਹਨਾਂ ਦੇ ਭਾਗ ਜਾਗੇ ਉਹਨਾਂ ਮੋਨਿਆਂ ਦੇ ਹੁੱਕੇ ਛਡਵਾ ਕੇ ਕੇਸ ਰਖਵਾ ਦਿਤੇ ਅਤੇ ਉਹਨਾਂ ਨੂੰ ਅਮ੍ਰਿਤ ਛੱਕਾ ਕੇ ਸਿੱਖ ਸਜਾ ਦਿਤਾ।

ਉਹਨਾਂ ਦਾ ਬਹੁਤ ਭਾਰੀ ਜੱਸ ਫੈਲ ਗਿਆ। ਉਹਨਾਂ ਦੇ ਅਪਾਰ ਸਿੱਖ ਹੋਏ। ਸਿੰਘ ਪੰਥ ਦਾ ਬਹੁਤ ਵਾਧਾ ਕੀਤਾ ਅਤੇ ਉਹਨਾਂ ਨਾਮ ਰਸ ਨੂੰ ਪ੍ਰਾਪਤ ਕੀਤਾ।

ਲੋਕ ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ ਯਾਰੀ ਤੇ ਠੱਗੀ ਤਿਆਗ ਕੇ ਸੰਤ ਬਣ ਗਏ। ਇਵੇਂ ਸਤਿਜੁਗ ਆ ਗਿਆ।

## ਗ਼ਜ਼ਲ

—ਪ੍ਰਕਾਰ ਕੌਰ ਹਮਦਰਦ

ਦਿਲਬਰ ਛਡ ਕੇ ਜਦੋਂ ਰਵਾਨ ਹੋਇਆ।
ਵਿਹੜਾ ਦਿਲ ਦਾ ਸੁਨਮਸਾਨ ਹੋਇਆ।

ਮਾਲੀ ਜਾਂਦਿਆਂ ਹੀ ਖਿਜ਼ਾ ਆਣ ਪਹੁੰਚੀ,
ਮੇਰੇ ਪਿਆਰ ਦਾ ਬਾਗ ਵਿਰਾਨ ਹੋਇਆ।

ਤੇਰੇ ਨਾਲ ਸੀ ਘਰ ਅਬਾਦ ਮੇਰਾ
ਤੇਰੇ ਜਾਣ ਮਗਰੋਂ ਬੀਆਬਾਨ ਹੋਇਆ।

ਤੇਰੇ ਨਾਲ ਜਹਾਨ ਸਭ ਆਪਣਾ ਸੀ,
ਅੱਜ ਓਪਰਾ ਸਭ ਜਹਾਨ ਹੋਇਆ।

ਤੇਰੇ ਨਾਲ ਹੀ ਖੁਸ਼ੀ ਨੇ ਕੂਚ ਕੀਤਾ
ਆਖਿਰ ਗ਼ਮ ਤੇਰਾ ਪਾਸਬਾਨ ਹੋਇਆ।

ਨਾ ਉਹ ਹਾਸੇ ਨਾ ਰੌਣਕਾਂ-ਮਜਲਸਾਂ ਉਹ
ਤੇਰਾ ਮਹਿਲ ਚੰਨਾ ਸੁੰਨਸਾਨ ਹੋਇਆ।

ਅਰਸ਼ੋਂ ਸੁਟਿਆ ਫਰਸ਼ ਤੇ ਰੱਬ ਮੈਨੂੰ,
ਮੇਰਾ ਦੂਰ ਸਭ ਮਾਨ ਗੁਮਾਨ ਹੋਇਆ।

ਜਦ ਵੀ ਪੁਛਿਆ ਕਿਸੇ ਨੇ ਹਾਲ ਮੇਰਾ
ਦਿਲ ਦਾ ਦਰਦ ਨਾ ਮੈਥੋਂ ਬਿਆਨ ਹੋਇਆ।

ਗ਼ਮ ਨੇ ਨੂਰ ਵਿਚ ਰਿਹਾ 'ਪਰਕਾਸ਼" ਤੇਰਾ
ਪੁਰਨੂਰ ਦਿਲ ਦਾ ਆਸਮਾਨ ਹੋਇਆ।

## ਗ਼ਜ਼ਲ

—ਉਂਕਾਰਪ੍ਰੀਤ ਸਿੰਘ

ਕੁਰਾਹੋਂ ਰਾਹੇ ਪਾਏਗਾ, ਉਹ ਬੰਦਾ ਆਉਣ ਵਾਲਾ ਹੈ
ਜੋ ਮੰਜ਼ਿਲ ਤਕ ਪੁਜਾਏਗਾ, ਉਹ ਬੰਦਾ ਆਉਣ ਵਾਲਾ ਹੈ।

ਤਲੇ ਜਾਵਣ ਦੀ ਹੁਣ ਲੋਕੋ, ਹੈ ਕੋਡੇ ਦੈਂਤ ਦੀ ਵਾਰੀ
ਕੜਾਹੇ ਵਿਚ ਜੋ ਪਾਏਗਾ, ਉਹ ਬੰਦਾ ਆਉਣ ਵਾਲਾ ਹੈ।

ਮੁਕਾ ਦੇਣੇ ਮਿਟਾ ਦੇਣੇ, ਉਨੇ ਭਾਗੋ ਜਿਹੇ ਜ਼ਾਲਿਮ
ਜੋ ਲਾਲੋ ਨੂੰ ਬਚਾਏਗਾ, ਉਹ ਬੰਦਾ ਆਉਣ ਵਾਲਾ ਹੈ।

ਇਹ ਨਾਹਕ ਰਤ ਜੋ ਡੁਲਦੀ ਹੈ, ਅਜਾਈਂ ਜਾ ਨਹੀਂ ਸਕਦੀ
ਜੋ ਇਸ ਨੂੰ ਹਕ ਦਿਵਾਏਗਾ, ਉਹ ਬੰਦਾ ਆਉਣ ਵਾਲਾ ਹੈ।

ਛੁਪੇ ਜੋ ਤਖਤ ਦੇ ਓਹਲੇ, ਛੁਪੇ ਰਹਿਣੇ ਨਹੀਂ ਕਾਤਿਲ
ਜੋ ਤਖਤੇ ਤਕ ਪੁਜਾਏਗਾ, ਉਹ ਬੰਦਾ ਆਉਣ ਵਾਲਾ ਹੈ।

ਲਊ ਗਿਣ ਗਿਣ ਕੇ ਉਹ ਬਦਲੇ, ਵਜੀਦੇ ਤੋਂ ਤੇ ਗੰਗੂ ਤੋਂ
ਜੋ ਰੰਘੜਾਂ ਨੂੰ ਮੁਕਾਏਗਾ, ਉਹ ਬੰਦਾ ਆਉਣ ਵਾਲਾ ਹੈ।

ਕਰੇਗਾ ਸਭ ਨੂੰ ਉਹ ਮਾਇਲ, ਉਦੇ ਸਭ ਹੋਣਗੇ ਕਾਇਲ
ਜੋ ਸਭ ਦੇ ਮਨ ਨੂੰ ਭਾਏਗਾ, ਉਹ ਬੰਦਾ ਆਉਣ ਵਾਲਾ ਹੈ।

ਠਗੀ ਜਾਊ ਨਾ ਠੱਗਾਂ ਤੋਂ, ਕਿਸੇ ਦੀ 'ਪ੍ਰੀਤ' ਅਧਵਾਟੇ
ਜੋ ਚੁਣ ਚੁਣ ਠਗ ਮੁਕਾਏਗਾ, ਉਹ ਬੰਦਾ ਆਉਣ ਵਾਲਾ।

(ਪਿੰਡ+ਡਾਕ :—ਮਦਾਰ, ਜ਼ਿਲ੍ਹਾ—ਜਲੰਧਰ-੧੪੪੦੨੫)

## ਗ਼ਜ਼ਲ

—ਕੰਵਰ ਸੁਖਦੇਵ—

ਮੇਰੇ ਨਗਰ ਤੇ ਲੱਥੀਆਂ ਕਾਹਨੂੰ ਸਿਆਹੀਆਂ
ਤੇਰੇ ਨਗਰ ਤੋਂ ਧੁੱਪਾਂ ਕਿਉਂ ਹੋਈਆਂ ਪਰਾਈਆਂ

ਪੰਛੀ ਜਿਨ੍ਹਾਂ ਨੇ ਪਹੁੰਚੇ ਬਨ੍ਹੇ ਟਾਹਣੀਆਂ ਦੇ ਨਾਲ
ਭੁਜ ਗਏ ਉਹ ਸੜਦੇ ਰੁੱਖ ਤੇ ਦੇਂਦੇ ਦੁਹਾਈਆਂ

ਆਕਲ ਤਾਂ ਬਾਲਦੇ ਰਹੇ ਅਕਲਾਂ ਦੇ ਹੀ ਸਿਵੇ
ਧਰਤੀ ਜਦੋਂ ਬਚਾਈ ਬਚਾਈ ਸੁਦਾਈਆਂ

ਮਰਿਆ ਸੀ ਤੇਰਾ ਵੀ ਕੋਈ ਜੇ ਮਰਿਆ ਸਾਂ ਮੈਂ
ਤੂੰ ਜਿਤ ਉਤੇ ਕਿਉਂ ਸ਼ਬਰਾਤਾਂ ਮਨਾਈਆਂ

ਆਪਣੇ ਦੀ ਗਲ ਦੂਰ ਨਾ ਆਇਆ ਕੋਈ ਗੈਰ ਵੀ
ਸਰਦਲ ਤੇ ਮੈਂ ਤਾਂ ਉਮਰ ਭਰ ਲੋਆਂ ਜਗਾਈਆਂ

ਇਹ ਵਸਲ ਹੈ ਮਸਾਂ ਦਾ ਨਾ ਸ਼ਿਕਵੇ ਨਾ ਕਰ ਗਿਲੇ
ਫਿਰ ਪਤਾ ਨਹੀਂ ਮੁਕਣ ਕਿ ਨਾ ਮੁਕਣ ਜੁਦਾਈਆਂ

ਚਾਹਿਆ ਸੀ ਫੇਰ ਮਿਲਣ ਦੀ ਹੁੰਦੀ ਕੋਈ ਅਲਵਿਦਾ
ਦੁੱਖ ਹੈ ਉਹ ਮੈਥੋਂ ਵਿਛੜੇ ਕਰਕੇ ਲੜਾਈਆਂ

# ਸੇਰ ਕੁ ਆਟਾ

ਕੁਰੂਖੇਤਰ ਦਾ ਯੁੱਧ ਸਮਾਪਤ ਹੋ ਚੁਕਿਆ ਸੀ ਅਤੇ ਯੁਧਿਸ਼ਟਰ ਹਸਤਨਾਪੁਰ ਦੀ ਗੱਦੀ ਤੇ ਸ਼ੁਸ਼ੋਭਤ ਹੋ ਚੁਕੇ ਸਨ। ਮਹਾਰਾਜ ਯੁਧਿਸ਼ਟਰ ਨੇ ਅਸ਼ਮੇਧ ਮਹਾਂ ਯੱਗ ਕੀਤਾ ਸੀ ਜਿਸ ਵਿਚ ਸਾਰੇ ਭਾਰਤ ਦੇ ਰਾਜੇ ਇਕੱਠੇ ਹੋਏ ਸਨ। ਯੱਗ ਬਹੁਤ ਧੂਮਧਾਮ ਨਾਲ ਹੋਇਆ। ਦੇਸ਼ ਦੇ ਕੋਨੇ ਕੋਨੇ ਵਿਚ ਇਸ ਗਲ ਦਾ ਐਲਾਨ ਕਰ ਦਿਤਾ ਗਿਆ ਸੀ ਕਿ ਜਿੰਨੇ ਵੀ ਬ੍ਰਾਹਮਣ ਅਤੇ ਦੀਨ ਦੁਖੀ ਲੋਕ ਜੋ ਦਾਨ ਲੈਣਾ ਚਾਹੁਣ ਉਹ ਰਾਜਅਧਿਰਾਜ ਯੁਧਿਸ਼ਟਰ ਦੇ ਅਸਮੇਧ ਯੱਗ ਵਿਚ ਪਹੁੰਚਣ। ਇਸੇ ਕਾਰਨ ਯੱਗਸ਼ਾਲਾ ਵਿਚ ਜਿਥੇ ਮਹਾਰਾਜਿਆਂ ਦੀ ਜਗਮਗ ਕਰਦੀ ਭੀੜ ਸੀ ਉਥੇ ਹਰ ਇਕ ਜਾਤੀ ਅਤੇ ਵਰਨ ਦੇ ਗਰੀਬ ਲੋਕ ਵੀ ਦਲਾਂ ਦੇ ਦਲ ਆ ਕੇ ਦਾਨ ਲੈ ਰਹੇ ਸਨ। ਇਸ ਤਰ੍ਹਾਂ ਸ਼ਾਸਤਰਾਂ ਦੀ ਰੀਤੀ ਅਨੁਸਾਰ ਸੁਚਾਰੂ ਰੂਪ ਨਾਲ ਯੱਗ ਸੰਪੂਰਨ ਹੋਇਆ।

ਯੱਗ ਦੇ ਅੰਤਲੇ ਦਿਨ ਅਚਾਨਕ ਇਕ ਬਹੁਤ ਵਡਾ ਨਿਓਲਾ ਯੱਗ-ਸ਼ਾਲਾਂ ਦੇ ਵਿਚਕਾਰ ਕਿਸੇ ਥਾਂ ਤੋਂ ਆ ਖੜਾ ਹੋਇਆ ਅਤੇ ਬੜੀ ਨਿਰਭੈਤਾ ਦੇ ਨਾਲ ਹਾਜ਼ਰ ਲੋਕਾਂ ਨੂੰ ਦੇਖਦਾ ਹੋਇਆ ਠਹਾਕਾ ਮਾਰਕੇ ਹਸਣ ਲੱਗਾ। ਇਕ ਨਿਆਣੇ ਜਿਹੇ ਨਿਓਲੇ ਨੂੰ ਇਸ ਤਰ੍ਹਾਂ ਮਨੁਖਾਂ ਵਾਂਗ ਹਸਦੇ ਵੇਖ ਕੇ ਯੱਗ ਕਰਾਣ ਵਾਲੇ ਬ੍ਰਾਹਮਣਾਂ ਦੇ ਮਨ ਵਿਚ ਭੈਅ ਜਿਹਾ ਛਾ ਗਿਆ। ਉਹਨਾਂ ਨੂੰ ਸ਼ੰਕਾ ਹੋ ਗਿਆ ਕਿ ਕਿਤੇ ਕੋਈ ਭੂਤ ਜਾਂ ਪਿਸ਼ਾਚ ਸਾਡੇ ਜੱਗ ਵਿਚ ਵਿਘਨ ਪਾਉਣ ਤਾਂ ਨਹੀਂ ਆ ਗਿਆ। ਯੱਗ ਮੰਡਪ ਵਿਚ ਹਾਜ਼ਰ ਦੂਸਰੇ ਲੋਕ ਵੀ ਚੌਂਕ ਕੇ ਨਿਓਲੇ ਨੂੰ ਧਿਆਨ ਨਾਲ ਵੇਖਣ ਲਗੇ।

ਨਿਓਲੇ ਦਾ ਰੂਪ ਅਨੂਠਾ ਸੀ। ਉਸਦਾ ਅੱਧਾ ਸਰੀਰ ਸੁਨਿਹਰਾ ਸੀ ਅੱਧਾ ਸਾਧਾਰਨ ਨਿਓਲੇ ਜਿਹਾ ਸੀ। ਇਸ ਅਦਭੁੱਤ ਨਿਓਲੇ ਨੇ ਦੂਰ ਦੂਰ ਤੋਂ ਆਏ ਰਾਜੇ ਮਹਾਰਾਜਿਆਂ ਤੇ ਵਿਦਵਾਨ ਬ੍ਰਾਹਮਣਾਂ ਵਲ ਵੇਖ ਕੇ ਨਿਰ-ਸੰਕੋਚ ਕਹਿਣਾ ਸ਼ੁਰੂ ਕਰ ਦਿਤਾ।

"ਮਹਾਮਾਨੀਯ ਸਜਨ ਵਰਿੰਦ। ਸ਼ਾਇਦ ਆਪ ਲੋਗ ਸੋਚ ਰਹੇ ਹੋਵੋਗੇ ਅਤੇ ਮਨ ਵਿਚ ਖੁਸ਼ ਹੋ ਰਹੇ ਹੋਵੋਗੇ ਕਿ ਆਪ ਨੇ ਕੋਈ ਬੜਾ ਭਾਰੀ ਯੱਗ ਸੰਪਨ ਕੀਤਾ ਹੈ ਪਰ ਯਾਦ ਰਖਣਾ ਕਿ ਇਹ ਆਪ ਦਾ ਕੇਵਲ ਭਰਮ ਹੀ ਹੈ। ਇਸ ਤੋਂ ਪਹਿਲਾਂ ਇਕ ਵਾਰ ਇਕ ਮਹਾਨ ਯੱਗ ਹੋ ਚੁਕਾ ਹੈ। ਕੁਰੂਖੇਤਰ ਵਿਚ ਰਹਿਣ ਵਾਲੇ ਇਕ ਗਰੀਬ ਬ੍ਰਾਹਮਣ ਨੇ ਕੇਵਲ ਇਕ ਸੇਰ ਆਟਾ ਅਤਿਥੀ ਨੂੰ ਦਾਨ ਵਿਚ ਦਿਤਾ ਸੀ ਪਰ ਆਪ ਲੋਕਾਂ ਦੁਆਰਾ ਇਸ ਯੱਗ ਵਿਚ ਦਿਤੇ ਗਏ ਅਪਾਰ ਦਾਨ ਦੀ ਉਸ ਗਰੀਬ ਬ੍ਰਾਹਮਣ ਦੇ ਇਕ ਸੇਰ ਆਟੇ ਦੇ ਦਾਨ ਦੀ ਬਰਾਬਰੀ ਨਹੀਂ ਹੋ ਸਕਦੀ। ਸੋ ਹੇ ਉਪਸਥਿਤ ਸਜਨੋਂ ਮੈਂ ਆਪ ਨੂੰ ਚੇਤਾਵਨੀ ਦੇਣ ਆਇਆ ਹਾਂ ਕਿ ਆਪ ਇਸ ਯਗ ਦਾ ਅਤੇ ਇਸ ਵਿਚ ਦਿਤੇ ਦਾਨ ਦਾ ਆਪਣੇ ਮਨ ਵਿਚ ਗੁਮਾਨ ਨਾ ਕਰਿਓ।

ਨਿਓਲੇ ਨੂੰ ਇਸ ਤਰ੍ਹਾਂ ਗਲਾਂ ਕਰਦੇ ਵੇਖ ਕੇ ਯੱਗ-ਮੰਡਲ ਵਿਚ ਉਪਸਥਿਤ ਲੋਕ ਅਸਚਰਜ ਹੋ ਗਏ। ਜਾਚਕ ਬ੍ਰਾਹਮਣਾਂ ਨੇ ਉਸ ਨਿਓਲੇ ਨੂੰ ਪੁਛਿਆ "ਹੇ ਨਕੁਲ ਤੂੰ ਕੌਣ ਹੈ ਅਤੇ ਸਾਡੇ ਲੋਕਾਂ ਦੀ ਯੱਗ ਸ਼ਾਲਾ ਵਿਚ ਤੂੰ ਕਿਥੋਂ ਆਇਆ ਹੈਂ? ਇਸ ਯੱਗ ਦੀ ਇਸ ਤਰ੍ਹਾਂ ਦੀ ਨਿਖੇਧੀ ਤੂੰ ਕਿਸ ਆਧਾਰ ਤੇ ਕਰ ਰਿਹਾ ਹੈ? ਇਹ ਮਹਾਨ ਅਸਮੇਧ ਯੱਗ ਸ਼ਾਸਤਰ 'ਚ ਲਿਖੀਆਂ ਸਾਰੀਆਂ ਸਾਮਗਰੀਆਂ ਅਤੇ ਵਿਧੀਆਂ ਨਾਲ ਕੀਤਾ ਗਿਆ ਹੈ। ਇਸ ਵਿਚ ਤੂੰ ਕਿਵੇਂ ਦੋਸ਼ ਕੱਢ ਰਿਹਾ ਹੈ। ਜੋ ਲੋਕ ਇਸ ਯੱਗ ਵਿਚ ਆਏ ਹਨ ਉਹਨਾਂ ਦੀ ਉਚਿਤ ਪੂਜਾ ਹੋਈ ਹੈ, ਉਹਨਾਂ ਦਾ ਯਥਾ ਉਚਿਤ ਸਤਿਕਾਰ ਕੀਤਾ ਗਿਆ ਹੈ। ਜੋ ਜਿੰਨਾ ਚਾਹੁੰਦਾ ਸੀ ਉਸ ਨੂੰ ਉਤਨਾ ਅਤੇ ਹਰ ਪ੍ਰਕਾਰ ਦਾ ਦਾਨ ਦਿਤਾ ਗਿਆ। ਇਸ ਦਾਨ ਤੋਂ ਸਾਰੇ ਸੰਤੁਸ਼ਟ ਹੋਏ ਹਨ। ਮੰਤਰ ਪਾਠ ਵਿਚ ਕੋਈ ਤਰੁਟੀ ਨਹੀਂ ਹੋਈ ਅਤੇ ਅਗਨੀ ਵਿਚ ਆਹੂਤੀਆਂ ਵੀ ਉਚਿਤ ਰੀਤੀ ਨਾਲ ਦਿਤੀਆਂ ਗਈਆਂ ਹਨ। ਚਾਰਾਂ ਹੀ ਵਰਨਾਂ ਦੇ ਲੋਕ ਇਸ ਨਾਲ ਪੂਰਨ ਰੂਪ ਵਿਚ ਸੰਤੁਸ਼ਟ ਹੋਏ ਹਨ। ਏਨਾ ਸਭ ਕੁਝ ਹੋਣ ਤੇ ਵੀ ਕੀ ਕਾਰਨ ਹੈ ਕਿ ਤੂੰ ਇਸ ਨੂੰ ਦੋਸ਼ ਪੂਰਨ ਦਸ ਰਿਹਾ ਹੈ? ਸਾਨੂੰ ਸਮਝਾ ਕੇ ਕਹੋ।"

ਇਹ ਸੁਣ ਕੇ ਫਿਰ ਨਿਓਲਾ ਇਕ ਵਾਰ ਕਹਿਕਹਾ ਲਗਾ ਕੇ ਹੱਸਿਆ ਅਤੇ ਬੋਲਣ ਲਗਾ, "ਹੇ ਵਿਪਰ ਗਣੋ। ਮੈਂ ਜੋ ਕੁਝ ਕਿਹਾ ਹੈ ਠੀਕ ਕਿਹਾ ਹੈ। ਨਾ ਤਾਂ ਮੇਰਾ ਆਪ ਲੋਕਾਂ ਨਾਲ ਕੋਈ ਦਵੈਸ਼ ਹੈ ਤੇ ਨਾ ਹੀ ਰਾਜ ਅਧਿਰਾਜ ਯੁਧਿਸ਼ਟਰ ਨਾਲ ਕੋਈ ਈਰਖਾ ਕਰਦਾ ਹਾਂ। ਫੇਰ ਵੀ ਮੈਂ ਜ਼ੋਰ ਦੇ ਕੇ ਕਹਿੰਦਾ ਹਾਂ ਕਿ ਤੁਸਾਂ ਲੋਕਾਂ ਨੇ ਧੂਮਧਾਮ ਨਾਲ ਏਨਾ ਧਨ ਖਰਚ ਕੇ ਜੋ ਇਹ ਮਹਾ ਯੱਗ ਕੀਤਾ ਹੈ ਉਹ ਉਸ ਕੁਰੂਖੇਤਰ ਵਾਲੇ ਉਸ ਬ੍ਰਾਹਮਨ ਦੇ ਦਿਤੇ ਦਾਨ ਦੀ ਬਰਾਬਰੀ ਕਦੇ ਵੀ ਨਹੀਂ ਕਰ ਸਕਦਾ। ਦਾਨ ਵੀਰ ਤਾਂ ਉਹ ਗਰੀਬ ਸਨ। ਆਪਣੇ ਦਾਨ ਪੁੰਨ ਦੇ ਫਲਸਰੂਪ ਉਹਨਾਂ ਨੂੰ ਆਪਣੀ ਪਤਨੀ, ਪੁਤਰ ਅਤੇ ਨੂੰਹ ਦੇ ਨਾਲ ਵਿਮਾਨ ਵਿਚ ਬੈਠ ਕੇ ਸਨਦੇਹੇ ਸੁਰਗ ਸਿਧਾਰਦੇ ਹੋਏ ਮੈਂ ਆਪਣੀ ਅੱਖਾਂ ਨਾਲ ਵੇਖਿਆ ਸੀ। ਆਪ ਸਾਰੇ ਲੋਕਾਂ ਨੂੰ ਮੈਂ ਉਸਦਾ ਸਾਰਾ ਹਾਲ ਸੁਣਾਂਦਾ ਹਾਂ।

ਇਸ ਮਹਾਂਭਾਰਤ ਯੁੱਧ ਤੋਂ ਪਹਿਲਾਂ, ਕੁਰੂਖੇਤਰ ਵਿਚ

ਇਕ ਬਰਾਹਮਣ ਰਹਿੰਦੇ ਹੁੰਦੇ ਸਨ। ਖੇਤਾਂ ਵਿਚ ਬਿਖਰੇ ਹੋਏ ਅਨਾਜ ਦੇ ਦਾਣਿਆਂ ਨੂੰ ਚੁਣ ਚੁਣ ਕੇ ਇਕੱਠਾ ਕਰਕੇ ਉਹ ਆਪਣੀ ਉਪਜੀਵਕਾ ਚਲਾਂਦੇ ਸਨ। ਬ੍ਰਾਹਮਣ, ਉਹਨਾਂ ਦੀ ਪਤਨੀ, ਪੁਤਰ ਅਤੇ ਨੂੰਹ ਚਾਰੇ ਇਸੇ ਇਛਾ ਬ੍ਰਿਤੀ ਨਾਲ ਦਿਨ ਲਘਾਂਦੇ ਸਨ। ਉਹਨਾਂ ਨੇ ਆਪਣਾ ਇਹ ਨਿਯਮ ਬਣਾ ਰਖਿਆ ਸੀ ਕਿ ਜੋ ਕੁਝ ਅਨਾਜ ਇਕੱਠਾ ਹੋਵੇ ਉਸ ਨੂੰ ਬਰਾਬਰ ਵੰਡ ਕੇ ਤੀਸਰੇ ਪਹਿਰ ਦੇ ਸ਼ੁਰੂ ਹੋਣ ਤੋਂ ਬੋਹੜੀ ਦੇਰ ਪਹਿਲਾਂ ਖਾ ਲਿਆ ਕਰਦੇ ਸਨ। ਕਿਸੇ ਦਿਨ ਨੀਯਤ ਸਮੇਂ ਤਕ ਕੋਈ ਵੀ ਅਨਾਜ ਨਹੀਂ ਮਿਲਦਾ ਸੀ। ਜਿਸ ਦਿਨ ਅਜੇਹਾ ਹੁੰਦਾ ਉਸ ਦਿਨ ਸਭ ਉਪਵਾਸ ਕਰ ਲਿਆ ਕਰਦੇ ਅਤੇ ਅਗਲੇ ਦਿਨ ਅਨਾਜ ਮਿਲਣ ਤੇ ਨਿਯਤ ਸਮੇਂ ਤੇ ਖਾ ਲੈਂਦੇ ਸਨ।

ਇਕ ਵਾਰ ਪਾਣੀ ਨਾ-ਵਸਣ ਕਾਰਨ ਭਾਰੀ ਕਾਲ ਪਿਆ। ਸਭ ਥਾਂ ਲੋਕ ਭੁੱਖ ਪਿਆਸ ਨਾਲ ਤੜਪਣ ਲਗੇ। ਜਦੋਂ ਖੇਤਾਂ ਵਿਚ ਕੁਝ ਉੱਗਦਾ ਹੀ ਨਹੀਂ ਸੀ ਤਾਂ ਫਸਲ ਵੀ ਨਹੀਂ ਕਟਦੀ ਸੀ। ਅਤੇ ਜਦੋਂ ਫਸਲ ਨਹੀਂ ਕੱਟਦੀ ਸੀ ਤਾਂ ਅਨਾਜ ਦੇ ਦਾਣੇ ਖਿਲਰਦੇ ਕਿਥੋਂ। ਇਸੇ ਕਾਰਨ ਬ੍ਰਾਹਮਣ ਤੇ ਉਸਦੇ ਕੁਟੰਬ ਨੂੰ ਲਗਾਤਾਰ ਕਈ ਦਿਨਾਂ ਤਕ ਭੁੱਖੇ ਰਹਿਣਾ ਪਿਆ।

ਇਕ ਦਿਨ ਚਾਰੇ ਜਣੇ ਭੁੱਖੇ ਪਿਆਸੇ ਧੁੱਪ ਵਿਚ ਤਪਦੇ ਹੋਏ ਦੂਰ ਦੂਰ ਤਕ ਘੁੰਮੇ ਫਿਰੇ ਤਾਂ ਜਾ ਕੇ ਕਿਤੋਂ ਸੇਰ ਭਰ ਜਵਾਰ ਦੇ ਦਾਣੇ ਇਕੱਠੇ ਕਰ ਸਕੇ। ਉਹਨਾਂ ਦਾ ਆਟਾ ਪੀਸਿਆ ਗਿਆ ਅਤੇ ਯਥਾ ਵਿਧੀ ਪੂਜਾ ਪਾਠ ਸਮਾਪਤ ਹੋਣ ਤੇ ਉਸਨੂੰ ਬਰਾਬਰ ਚਾਰ ਹਿਸਿਆਂ ਵਿਚ ਵੰਡ ਕੇ ਚਾਰੇ ਵਿਅਕਤੀ ਆਨੰਦ ਨਾਲ ਖਾਣ ਲਈ ਬੈਠ ਗਏ।

ਠੀਕ ਉਸੇ ਸਮੇਂ ਕੋਈ ਭੁਖਾ ਬ੍ਰਾਹਮਣ ਉਥੇ ਆ ਪੁਜਾ ਅਤਿਥੀ ਨੂੰ ਆਇਆ ਵੇਖ ਕੇ ਬ੍ਰਾਹਮਣ ਨੇ ਉੱਠ ਕੇ ਉਸਦਾ ਵਿਧੀਵਤ ਸਤਿਕਾਰ ਕੀਤਾ। ਉਹ ਲੋਕ ਇੰਨੇ ਨਿਰਮਲ ਹਿਰਦੇ ਦੇ ਸਨ ਕਿ ਖੁਦ ਭੁੱਖੇ ਰਹਿੰਦਿਆਂ ਹੋਇਆਂ ਵੀ ਅਤਿਥੀ ਦਾ ਸਤਿਕਾਰ ਕਰਦੇ ਹੋਏ ਉਹਨਾਂ ਨੇ ਐਸਾ ਅਨੁਭਵ ਕੀਤਾ ਜਿਵੇਂ ਕਿ ਉਹਨਾਂ ਦਾ ਜੀਵਨ ਸਾਰਥਕ ਹੋ ਗਿਆ ਹੋਵੇ। ਉਹ ਖੁਸ਼ੀ ਨਾਲ ਮਿਉਂਦੇ ਨਹੀਂ ਸਨ। ਉਹਨਾਂ ਨੇ ਅਥਿਤੀ ਨੂੰ ਕਿਹਾ, "ਪ੍ਰਿਅਵਰ ਮੈਂ ਗਰੀਬ ਹਾਂ। ਆਹ ਆਟਾ ਨਿਯਮ ਪੂਰਵਕ ਮਿਹਨਤ ਨਾਲ ਕਮਾਇਆ ਹੋਇਆ ਹੈ। ਕ੍ਰਿਪਾ ਕਰਕੇ ਆਪ ਇਸ ਦਾ ਭੋਜਨ ਕਰੋ। ਆਪ ਦਾ ਕਲਿਆਣ ਹੋਵੇ।"

ਏਨਾ ਕਹਿਕੇ ਬ੍ਰਾਹਮਣ ਨੇ ਆਪਣੇ ਹਿੱਸੇ ਦਾ ਆਟਾ ਅਤਿਥੀ ਦੇ ਸਾਹਮਣੇ ਰੱਖ ਦਿਤਾ ਅਤੇ ਮਹਿਮਾਨ ਨੇ ਖਾ ਲਿਆ। ਫੇਰ ਵੀ ਉਸ ਦੀ ਭੁੱਖ ਨਾ ਮਿਟੀ। ਉਹਨੇ ਕੁਝ ਕਿਹਾ ਤਾਂ ਨਹੀਂ ਪਰ ਭੁਖੀਆਂ ਅਖੀਆਂ ਨਾਲ ਬ੍ਰਾਹਮਣ ਵਲ ਤੱਕਿਆ।

ਬ੍ਰਾਹਮਣ ਨੇ ਵੇਖਿਆ ਅਤਿਥੀ (ਪ੍ਰਾਹੁਣੇ) ਨੂੰ ਸੰਤੋਖ ਨਹੀਂ ਹੋਇਆ। ਇਸ ਤੋਂ ਉਹ ਚਿੰਤਾਤੁਰ ਹੋ ਗਏ। ਉਹਨੂੰ ਚਿੰਤਤ ਵੇਖ ਕੇ ਉਹਨਾਂ ਦੀ ਪਤਨੀ ਨੇ ਕਿਹਾ, "ਨਾਥ ਮੇਰੇ ਹਿੱਸੇ ਦਾ ਆਟਾ ਵੀ ਅਤਿਥੀ ਨੂੰ ਖੁਆ ਦੇਵੋ। ਜੇਕਰ ਇਸ਼ ਨਾਲ ਉਹਨਾਂ ਨੂੰ ਸੰਤੋਖ ਆ ਗਿਆ ਤਾਂ ਮੈਂ ਵੀ ਸੰਤੁਸ਼ਟ ਹੋ ਜਾਵਾਂਗੀ।"

ਪਰ ਬ੍ਰਾਹਮਣ ਨੇ ਪਤਨੀ ਦੀ ਗਲ ਨਾ ਮੰਨੀ। ਬੋਲੇ, "ਸਤੀ ਤੁਹਾਡਾ ਕਹਿਣਾ ਠੀਕ ਨਹੀਂ। ਪਤੀ ਦਾ ਕਰਤਵ ਹੈ ਕਿ ਆਪ ਵੀ ਇਸਤਰੀ ਦਾ ਪਾਲਣ ਪੋਸਣ ਕਰੇ। ਜਦੋਂ ਜਾਨਵਰ ਅਤੇ ਕੀੜੇ ਮਕੌੜੇ ਤਕ ਆਪਣੀ ਮਦੀਨ ਦਾ ਪਾਲਣ ਪੋਸਣ ਸਾਵਧਾਨੀ ਨਾਲ ਕਰਦੇ ਹਨ ਤਾਂ ਮੈਂ ਮਨੁਖ ਹੋ ਕੇ ਆਪਣੀ ਸੇਵਾ ਕਰਨ ਵਾਲੀ ਪਤਨੀ ਦਾ ਪਾਲਣ ਪੋਸਣ ਨਾ ਕਰਾਂ ਤਾਂ ਮੇਰਾ ਕੀ ਭਲਾ ਹੋਵੇਗਾ? ਪਿਆਰੀ ਤੂੰ ਭੁੱਖੀ ਹੈਂ। ਅਤੇ ਤੇਰੀਆਂ ਹੱਡੀਆਂ ਨਿਕਲ ਆਈਆਂ ਹਨ। ਸਰੀਰ ਤੇ ਮਾਸ ਦਾ ਲੇਸ ਮਾਤਰ ਨਹੀ। ਇਸ ਹਾਲਤ ਵਿਚ ਤੈਨੂੰ ਭੁਖੀ ਰੱਖ ਕੇ ਆਪਣੇ ਅਤਿਥੀ ਦਾ ਸਤਿਕਾਰ ਕਰਨ ਲਗ ਜਾਵਾਂ ਤਾਂ ਮੈਨੂੰ ਉਸ ਦਾ ਕਿਹੜਾ ਫਲ ਪ੍ਰਾਪਤ ਹੋਵੇਗਾ?

ਇਹ ਸੁਣ ਕੇ ਪਤਨੀ ਨੇ ਕਿਹਾ—"ਨਾਥ ਮੈਂ ਆਪ ਦੀ ਸਹਿਧਰਮਨੀ ਹਾਂ। ਧਰਮ ਅਰਥ ਕਾਮ, ਮੋਖ ਆਦਿ ਸਭ ਗਲਾਂ ਵਿਚ ਆਪਦਾ ਤੇ ਮੇਰਾ ਬਰਾਬਰ ਦਾ ਹੱਕ ਹੈ। ਜਿਸ ਤਰ੍ਹਾਂ ਤੁਸਾਂ ਆਪ ਭੁਖੇ ਰਹਿੰਦੇ ਹੋਇਆ ਵੀ ਅਤਿਥੀ ਨੂੰ ਆਪਣੇ ਹਿੱਸੇ ਦਾ ਆਟਾ ਖਵਾਇਆ ਉਵੇਂ ਹੀ ਕਿਰਪਾ ਕਰਕੇ ਮੇਰਾ ਹਿਸਾ ਖਵਾ ਦੇਵੋ। ਮੇਰੀ ਇਹ ਪ੍ਰਾਰਥਨਾ ਅਸਵੀਕਾਰ ਨਾ ਕਰੋ।

ਪਤਨੀ ਦੇ ਇਵੇਂ ਆਗ੍ਰਹਿ ਕਰਨ ਤੇ ਬ੍ਰਾਹਮਣ ਨੇ ਉਸ ਦੇ ਹਿੱਸੇ ਦਾ ਵੀ ਆਟਾ ਅਤਿਥੀ ਨੂੰ ਖਵਾ ਦਿਤਾ। ਉਹਨੂੰ ਖਾ ਲੈਣ ਉਪਰੰਤ ਵੀ ਅਤਿਥੀ ਦੀ ਭੁਖ ਨਾ ਮਿਟੀ। ਇਸ ਤੋਂ ਬ੍ਰਾਹਮਣ ਹੋਰ ਵੀ ਉਦਾਸ ਹੋ ਗਿਆ।

ਇਹ ਹਾਲ ਵੇਖ ਕੇ, ਬ੍ਰਾਹਮਣ ਦੇ ਪੁੱਤਰ ਨੇ ਕਿਹਾ— "ਪਿਤਾ ਜੀ ਆਹ ਮੇਰੇ ਹਿੱਸੇ ਦਾ ਆਟਾ ਵੀ ਲਵੋ ਅਤੇ ਅਤਿਥੀ ਨੂੰ ਖਿਲਾ ਦੇਵੋ।"

ਇਹ ਸੁਣਕੇ ਪਿਤਾ ਵਿਆਕੁਲ ਹੋ ਕੇ ਬੋਲੇ "ਬੇਟਾ। ਜੋ ਉਮਰ ਵਿਚ ਬੁੱਢੇ ਹਨ ਉਹ ਭੁੱਖ ਸਹਿ ਸਕਦੇ ਹਨ। ਜਵਾਨੀ ਦੀ ਭੁਖ ਬੜੀ ਤੇਜ਼ ਹੋਇਆ ਕਰਦੀ ਹੈ। ਮੇਰਾ ਮਨ ਨਹੀਂ ਮੰਨਦਾ ਕਿ ਤੁਹਾਡਾ ਵੀ ਹਿੱਸਾ ਲੈ ਕੇ ਅਤਿਥੀ ਨੂੰ ਖਵਾ ਦਿਆਂ।"

ਪਰ ਪੁਤਰ ਨਾ ਮੰਨਿਆ ਅਤੇ ਜ਼ੋਰ ਦੇ ਕੇ ਕਿਹਾ,

ਪਿਤਾ ਜੀ, ਪਿਤਾ ਦੇ ਬੁੱਢੇ ਹੋ ਜਾਣ ਤੇ ਉਸ ਦੀ ਰਖਿਆ ਕਰਨੀ ਪੁਤਰ ਦਾ ਹੀ ਕਰਤੱਵ ਹੋ ਜਾਂਦਾ ਹੈ। ਇਹ ਵੀ ਗਲ ਨਹੀਂ ਕਿ ਪਿਤਾ ਅਤੇ ਪੁਤਰ ਦੋ ਅਲੱਗ ਅਲੱਗ ਹਸਤੀਆਂ ਹਨ। ਆਖਰ ਪਿਤਾ ਹੀ ਤਾਂ ਪੁੱਤਰ ਬਣਦਾ ਹੈ। ਇਸ ਵਾਸਤੇ ਮੇਰੇ ਹਿਸੇ ਦਾ ਆਟਾ ਵੀ ਤਾਂ ਆਪ ਦਾ ਹੀ ਹੈ। ਆਪ ਮੇਰਾ ਹਿੱਸਾ ਸਵੀਕਾਰ ਕਰ ਲਵੋ ਅਤੇ ਅਧਭੁੱਖ ਅਤਿਥੀ ਨੂੰ ਸੰਤੁਸ਼ਟ ਕਰੋ। ਪਿਤਾ ਨੇ ਪਰਸੰਨਤਾ ਨਾਲ ਕਿਹਾ 'ਪੁਤਰ ਤੂੰ ਧੰਨ ਹੈ, ਤੇਰੇ ਸ਼ੀਲ ਸੰਤੋਖ ਇੰਦਰੀ ਦਮਨ ਆਦਿ ਹਰ ਗਲ ਤੇ ਤੇਰੇ ਤੇ ਮੈਨੂੰ ਮਾਨ ਹੋ ਸਕਦਾ ਹੈ ਤੇਰਾ ਕਲਿਆਣ ਹੋਵੇ। ਤੇਰੇ ਹਿੱਸੇ ਦਾ ਆਟਾ ਵੀ ਮੈਂ ਸਵੀਕਾਰ ਕਰਦਾ ਹਾਂ।' ਇਹ ਕਹਿ ਕੇ ਬ੍ਰਾਹਮਣ ਨੇ ਉਸ ਕੋਲੋਂ ਵੀ ਆਟਾ ਲੇ ਕੇ ਅਤਿੱਥੀ ਨੂੰ ਖਿਲਾ ਦਿਤਾ।

ਪਰ ਉਹ ਖਾਣ ਤੋਂ ਬਾਅਦ ਵੀ ਅਤਿਥੀ ਦਾ ਪੇਟ ਨਾ ਭਰਿਆ। ਉਸ ਦੇ ਚਿਹਰੇ ਤੇ ਸੰਤੋਖ ਦੀ ਝਲਕ ਦਿਖਾਈ ਨਾ ਦਿਤੀ। ਇਹ ਦੇਖ ਕੇ ਬ੍ਰਾਹਮਣ ਬਹੁਤ ਸ਼ਰਮਿੰਦਾ ਹੋ ਗਏ ਅਤੇ ਫਿਕਰਮੰਦੀ ਵਿਚ ਬੈਠੇ ਰਹੇ।

ਉਨ੍ਹਾਂ ਦਾ ਹਾਲ ਵੇਖ ਕੇ ਉਹਨਾਂ ਦੀ ਨੂੰਹ ਨੇ ਕਿਹਾ, "ਪਿਤਾ ਜੀ ਮੈਂ ਵੀ ਆਪਣੇ ਹਿਸੇ ਦਾ ਆਟਾ ਅਤਿਥੀ ਦੇਵ ਵਾਸਤੇ ਦਿੰਦੀ ਹਾਂ। ਇਹ ਲਵੋ ਇਹ ਨੂੰ ਵੀ ਅਤਿਥੀ ਨੂੰ ਖਲਾ ਦੇਵੋ। ਆਪ ਦੇ ਆਸ਼ੀਰਵਾਦ ਨਾਲ ਮੇਰਾ ਸਥਾਈ ਕਲਿਆਣ ਹੋਵੇਗਾ।

ਬਹੂ ਦੀ ਗਲ ਸੁਣ ਕੇ ਬ੍ਰਾਹਮਣ ਬੋਲੇ—ਬੇਟੀ ਅਜੇ ਤੂੰ ਲੜਕੀ ਹੈਂ। ਤਕਲੀਫ ਸਹਿੰਦੇ ਸਹਿੰਦੇ ਤੇਰਾ ਰੰਗ ਵੀ ਫਿੱਕਾ ਪੈ ਗਿਆ ਹੈ ਅਤੇ ਤੂੰ ਦੁਬਲੀ ਪਤਲੀ ਹੋ ਗਈ ਹੈਂ। ਤੈਨੂੰ ਭੁੱਖੀ ਰਖਾਂ ਤੇ ਪ੍ਰਾਹੁਣੇ ਨੂੰ ਤੇਰਾ ਖਾਣਾ ਖਵਾ ਦਿਆਂ ਤਾਂ ਮੈਂ ਧਰਮ ਨੂੰ ਨਾਸ਼ ਕਰਨ ਵਾਲਾ ਸਾਬਤ ਹੋ ਜਾਵਾਂਗਾ। ਤੇਰਾ ਭੁਖਿਆਂ ਤੜਪਣਾ ਮੈਂ ਕਿਵੇਂ ਵੇਖ ਸਕਦਾ ਹਾਂ ?

ਪਰ ਨੂੰਹ ਨੇ ਆਗ੍ਰਹਿ ਕੀਤਾ "ਪਿਤਾ ਜੀ ਆਪ ਮੇਰੇ ਸਵਾਮੀ ਦੇ ਪਿਤਾ ਹੋ। ਗੁਰੂ ਦੇ ਗੁਰੂ ਅਤੇ ਈਸ਼ਵਰ ਦੇ ਈਸ਼ਵਰ ਹੋ। ਮੇਰਾ ਆਟਾ ਆਪ ਨੂੰ ਸਵੀਕਾਰ ਕਰਨਾ ਹੀ ਪਵੇਗਾ। ਮੇਰਾ ਇਹ ਸਰੀਰ ਆਪ ਦੀ ਸੇਵਾ ਦੇ ਹੀ ਵਾਸਤੇ ਹੈ। ਆਪ ਮੇਰਾ ਆਟਾ ਲੈ ਕੇ ਮੈਨੂੰ ਸੱਦਗਤੀ ਪ੍ਰਾਪਤ ਕਰਨ ਦੇ ਯੋਗ ਬਣਾਓ।"

ਇਹ ਸੁਣਕੇ ਬ੍ਰਾਹਮਣ ਦੀ ਖੁਸ਼ੀ ਦੀ ਹੱਦ ਨਾ ਰਹੀ। ਮੁਕਤ ਕੰਠ ਨਾਲ ਉਹ ਬਹੂ ਨੂੰ ਆਸ਼ੀਰਵਾਦ ਦਿੰਦੇ ਹੋਏ ਬੋਲੇ—"ਸੁਸ਼ੀਲਾ ਬੇਟੀ। ਪਤੀ ਦੀ ਇੱਛਾ ਤੇ ਚਲਣ ਵਾਲੀ ਸਤੀ ! ਤੈਨੂੰ ਸਾਰੇ ਸੁਭਾਗ ਪ੍ਰਾਪਤ ਹੋਣ।"

ਬਹੂ ਦੇ ਹਿਸੇ ਦਾ ਆਟਾ ਵੀ ਅਥਿਤੀ ਦੇ ਸਾਹਮਣੇ ਰਖ ਦਿਤਾ ਗਿਆ। ਉਹਨੂੰ ਖਾਣ ਨਾਲ ਹੀ ਉਹ ਤ੍ਰਿਪਤ ਹੋ ਗਏ। ਉਹ ਬਹੁਤ ਪ੍ਰਸੰਨ ਹੋਏ। ਉਹ ਬੋਲੇ—

"ਆਪ ਜੀ ਨੇ ਆਪਣੀ ਸ਼ਕਤੀ ਦੇ ਅਨਕੂਲ ਪਵਿਤਰ ਹਿਰਦੇ ਨਾਲ ਜੋ ਦਾਨ ਦਿਤਾ ਉਹਨੂੰ ਪਾ ਕੇ ਮੈਂ ਬਹੁਤ ਸੰਤੁਸ਼ਟ ਹੋਇਆ ਹਾਂ। ਆਪ ਦਾ ਦਿਤਾ ਦਾਨ ਅਦਭੁਤ ਹੈ, ਨਿਰਾਲਾ ਹੈ। ਉਹ ਵੇਖੋ ਦੇਵਤੇ ਵੀ ਫੂਲ ਬਰਸਾ ਰਹੇ ਨੇ। ਦੇਵ ਰਿਸ਼ੀਗਨ, ਦੇਵਤਾ, ਗੰਧਰਵ ਆਦਿ ਆਪ ਦੇ ਦਰਸ਼ਨ ਕਰਨ ਵਾਸਤੇ ਆਪਣੇ ਅਨੁਚਰਾਂ ਦੇ ਨਾਲ ਵਿਮਾਨਾਂ ਵਿਚ ਬੈਠ ਕੇ ਆਕਾਸ਼ ਵਿਚ ਇਕੱਠੇ ਹੋ ਰਹੇ ਹਨ। ਆਪ ਨੇ ਜੋ ਦਾਨ ਦਿਤਾ ਉਸ ਨਾਲ ਆਪ ਨੂੰ ਹੀ ਨਹੀਂ ਸਗੋਂ ਆਪ ਦੇ ਪੂਰਵਜਾਂ ਨੂੰ ਵੀ ਸੁਰਗਾਂ ਦਾ ਸੁਖ ਪ੍ਰਾਪਤ ਹੋਵੇਗਾ। ਸਦਾ ਵੇਖਿਆ ਜਾਂਦਾ ਹੈ ਕਿ ਭੁੱਖ ਨਾਲ ਵਿਵੇਕ ਦਾ ਨਾਸ ਹੋ ਜਾਂਦਾ ਹੈ ਅਤੇ ਧਾਰਮਿਕਤਾ ਦਾ ਵਿਚਾਰ ਜਾਂਦਾ ਰਹਿੰਦਾ ਹੈ। ਵੱਡੇ ਵੱਡੇ ਗਿਆਨੀ ਵੀ ਭੁੱਖ ਦੇ ਮਾਰੇ ਅਸਥਿਰ ਹੋ ਉਠਦੇ ਹਨ। ਧੀਰਜ ਗਵਾ ਦਿੰਦੇ ਹਨ। ਆਪ ਜੀ ਨੇ ਤਾਂ ਭੁੱਖੇ ਰਹਿੰਦੇ ਹੋਇਆਂ ਵੀ ਪੁਤਰ ਪ੍ਰੇਮ ਨਾਲੋਂ ਧਰਮ ਨੂੰ ਜ਼ਿਆਦਾ ਜਾਣਿਆ। ਸੈਂਕੜੇ ਰਾਜਸਯੂ ਯੱਗ, ਅਸਵਮੇਧ ਯੱਗ ਵੀ ਆਪ ਦੇ ਇਸ ਦਾਨ ਦੀ ਬਰਾਬਰੀ ਨਹੀਂ ਕਰ ਸਕਣਗੇ। ਆਪ ਦਾ ਦਾਨ ਉਹਨਾਂ ਨਾਲੋਂ ਕਿਤੇ ਵੱਧ ਕੇ ਹੈ। ਉਹ ਵੇਖੋ ਆਪ ਦੇ ਵਾਸਤੇ ਦੇਵੀ ਵਿਮਾਨ ਤਿਆਰ ਖਲੋਤਾ ਹੈ। ਚਲੋ ਸੁਰਗ ਨੂੰ ਪਧਾਰੋ। ਏਨਾ ਕਹਿ ਕੇ ਵਿਸ਼ਨੂੰ ਸਰੂਪ ਅਤਿਥੀਦੇਵ ਅੰਤਰ-ਧਿਆਨ ਹੋ ਗਏ।

ਅਨਾਜ ਚੁਨਣ ਦੀ ਬ੍ਰਿਤੀ ਰਖਣ ਵਾਲੇ ਬ੍ਰਾਹਮਣ ਦੇ ਸਵਰਗ ਜਾਣ ਦਾ ਇਹ ਹਾਲ ਸੁਣਾ ਕੇ ਨਿਓਲੇ ਨੇ ਕਿਹਾ... "ਪਿਆਰੇ ਸਜਨੋਂ ਉਹਨਾਂ ਬ੍ਰਾਹਮਣਾਂ ਦੇ ਦਾਨ ਵਿਚ ਦਿਤੇ ਗਏ ਜਵਾਰ ਦੇ ਆਟੇ ਦੀ ਸੁਗੰਧੀ ਸੁੰਘਦੇ ਸੁੰਘਦੇ ਮੇਰਾ ਸਿਰ ਸੁਨਹਿਰਾ ਬਣ ਗਿਆ। ਇਸ ਦੇ ਬਾਅਦ ਜਿਥੇ ਆਟਾ ਪਰੋਸਿਆ ਗਿਆ ਸੀ ਉਸ ਥਾਂ ਤੇ ਵੀ ਮੈਂ ਖੂਬ ਲੇਟਿਆ। ਆਟੇ ਦੇ ਜੋ ਕਣ ਉਸ ਥਾਂ ਤੇ ਖਿਲਰੇ ਹੋਏ ਸਨ ਉਹਨਾਂ ਦੇ ਮੇਰੇ ਸਰੀਰ ਨੂੰ ਲਗ ਜਾਣ ਕਾਰਨ ਮੇਰੇ ਸਰੀਰ ਦਾ ਅੱਧਾ ਹਿੱਸਾ ਸੁਨਹਿਰਾ ਬਣਕੇ ਜਗਮਗਾਉਣ ਲਗ ਪਿਆ। ਇਸ ਤੇ ਮੈਨੂੰ ਅਭਿਲਾਖਾ ਹੋਈ ਕਿ ਸਰੀਰ ਦਾ ਬਾਕੀ ਹਿਸਾ ਵੀ ਸੁਨਿਹਰਾ ਹੋ ਜਾਵੇ ਤਾਂ ਕਿਆ ਚੰਗਾ ਹੋ ਜਾਵੇ। ਇਸੇ ਆਸ ਨਾਲ ਮੈਂ ਤਪੋਬਨਾਂ ਅਤੇ ਯੱਗ ਸ਼ਾਲਾਵਾਂ ਆਦਿ ਦੀ ਧੂੜੀ ਵਿਚ ਲੇਟਦਾ ਰਿਹਾ। ਏਨੇ ਵਿਚ ਸੁਣਿਆ ਕਿ ਜੱਸਵੀ ਧਰਮਰਾਜ ਯੁਧਿਸ਼ਟਰ ਨੇ ਮਹਾਂ ਯੱਗ ਕੀਤਾ ਹੈ। ਸੁਣਦਿਆਂ ਹੀ ਖੁਸ਼ੀ ਖੁਸ਼ੀ ਇਥੇ ਦੌੜ ਆਇਆ। ਮੈਨੂੰ ਆਸ ਸੀ ਕਿ ਇਥੇ ਬਾਕੀ ਸਰੀਰ ਵੀ ਸੁਨਹਿਰਾ ਬਣ ਜਾਵੇਗਾ ਪਰੰਤੂ ਮੇਰੀ ਆਸ ਪੂਰੀ ਨਹੀਂ ਹੋਈ। ਇਸ ਵਾਸਤੇ ਕਹਿੰਦਾ ਹਾਂ ਕਿ ਆਪ ਦਾ ਮਹਾਨ ਯੱਗ ਉਸ ਬ੍ਰਾਹਮਣ ਦੇ ਸੇਰ ਭਰ ਆਟੇ ਦੀ ਬਰਾਬਰੀ ਨਹੀਂ ਕਰ ਸਕਦਾ।

(—ਸੀ. ਰਾਜਗੋਪਾਲ ਆਚਾਰੀਯ ਦੀ 'ਮਹਾਂ ਭਾਰਤ' 'ਚੋਂ)

# ਜੁਆਨੀ ਧਰਮ ਵਲ ਕਿਉਂ ਝੁਕਦੀ ਹੈ ?

## ਸੋਵੀਅਤ ਯੂਨੀਅਨ ਦੇ ਵੱਖ ਵੱਖ ਲੋਕਾਂ ਦੇ ਵਿਚਾਰ

ਜਦੋਂ ਮੈਂ ਪੜ੍ਹਾਈ ਦੇ ਤੀਜੇ ਵਰ੍ਹੇ ਵਿਚ ਸੀ, ਮੈਂ ਦੋਸਤੋਵਸਕੀ ਨੂੰ ਪੜ੍ਹਨਾ ਸ਼ੁਰੂ ਕਰ ਦਿਤਾ ਸੀ। ਇਸ ਮਹਾਨ ਲੇਖਕ ਦੀਆਂ ਰਚਨਾਵਾਂ ਨੇ ਮੈਨੂੰ ਰੋਸ਼ਨੀ ਦਿਖਾਈ। ਪਹਿਲਾਂ ਮੈਨੂੰ ਮਨੁੱਖੀ ਆਤਮਾ ਦੀ ਸ਼ਾਨਦਾਰ ਵਡਿੱਤਣ ਅਤੇ ਉਹਦੀ ਡੂੰਘਾਈ ਦਾ ਪਤਾ ਲਗਿਆ, ਫੇਰ ਮੈਂ ਧਾਰਮਿਕ ਲਿਖਤਾਂ ਨੂੰ ਪੜ੍ਹਨਾ ਸ਼ੁਰੂ ਕੀਤਾ। ਯੂਨੀਵਰਸਿਟੀ ਤੋਂ ਆਪਣੀ ਪੜ੍ਹਾਈ ਸਮਾਪਤ ਕਰਕੇ ਮੈਂ ਧਰਮ-ਵਿਦਿਆਲੇ ਵਿਚ ਦਾਖਲੇ ਲਈ ਅਰਜ਼ੀ ਦੇ ਦਿੱਤੀ। ਇਹ ਸੋਚਣਾ ਬਿਲਕੁਲ ਗਲਤ ਹੈ ਕਿ ਕੇਵਲ ਕਮਜ਼ੋਰ, ਨਿਰਾਸ਼ ਲੋਕ ਹੀ ਧਰਮ ਵੱਲ ਝੁਕਦੇ ਹਨ। ਬਾਈਬਲ ਵਿਚ ਕਿਹਾ ਗਿਆ ਹੈ ਕਿ ਦਿਲ ਆਪਣੀ ਆਤਮਾ ਦੇ ਦਰਦ ਨੂੰ ਜਾਣਦਾ ਹੈ। ਧਰਮ ਲੋਕਾਂ ਨੂੰ ਆਪਣੇ-ਆਪ ਨੂੰ ਨਵੇਂ ਸਿਰਿਉਂ ਲੱਭਣ ਅਤੇ ਆਪਣੀ ਉਮਰ ਜਾਂ ਸਮਾਜਕ ਹੈਸੀਅਤ ਦਾ ਖਿਆਲ ਕੀਤੇ ਬਿਨਾਂ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿਣ ਵਿਚ ਸਹਾਇਤਾ ਦਿੰਦਾ ਹੈ।

**—ਮਾਸਕੋ ਧਰਮ-ਵਿਦਿਆਲੇ ਦਾ ਵਿਦਿਆਰਥੀ ਆਂਦਰੇਈ ਕੂਰਾਯੇਵ**

———

ਅਨੇਕ ਨੌਜਵਾਨ ਘਸੇ-ਪੁਰਾਣੇ ਢੰਗ ਨਾਲ ਸੋਚਦੇ ਹਨ ਅਤੇ ਉਸੇ ਅਨੁਸਾਰ ਹੀ ਅਮਲ ਕਰਦੇ ਹਨ। ਉਹ ਇਸ ਗੱਲ ਦੇ ਕਾਇਲ ਹਨ ਕਿ ਵਿਗਿਆਨ ਨੇ ਬਹੁਤ ਚਿਰ ਪਹਿਲਾਂ ਇਹ ਸਿੱਧ ਕਰ ਦਿਤਾ ਹੈ ਕਿ ਰੱਬ ਦੀ ਕੋਈ ਹੋਂਦ ਨਹੀਂ ਹੈ। ਜੀਵਨ ਵਿਚ ਰੋਜ਼ਾਨਾ ਦੀ ਦੌੜ-ਭੱਜ ਸੱਚ ਦੀ ਭਾਲ ਦਾ ਦਮ ਨਹੀਂ ਘੁਟਦੀ ਜਿਹੜੀ ਭਾਲ ਉਹਨਾਂ ਦੇ ਕੁਝ ਹਾਣੀ ਕਰਦੇ ਹਨ। ਹੋਂਦ ਦੇ ਅਰਥ ਦੀ ਖੋਜ ਕਰਦਿਆਂ, ਅਜਿਹੇ ਨੌਜਵਾਨ ਮਾਮਲਿਆਂ ਦੀ ਗਿਰੀ ਤਕ ਪਹੁੰਚਣਾ ਚਾਹੁੰਦੇ ਹਨ।

ਮਾਮਲਿਆਂ ਦੇ ਅੰਤਿਮ ਤਰਕ ਦੀ ਭਾਲ ਕਰਨਾ ਮਨੁੱਖੀ ਸੁਭਾਅ ਹੈ। ਮਨੁੱਖ ਆਪਣੇ ਆਪ ਨੂੰ ਪੁਛਦਾ ਹੈ : ਮੈਂ ਕਿਉਂ ਜਿਉਂਦਾ ਹਾਂ ? ਦਾਰਸ਼ਨਿਕ ਕਹਿੰਦੇ ਹਨ ਕਿ ਅਸੀਂ ਖੁਸ਼ ਰਹਿਣ ਲਈ ਜਿਉਂਦੇ ਹਾਂ। ਤੇ ਖੁਸ਼ੀ ਕੀ ਹੈ ? ਕੁਝ ਲੋਕਾਂ ਦਾ ਖਿਆਲ ਹੈ ਕਿ ਇਹ ਪਿਆਰ ਹੈ, ਪਰ ਪਿਆਰ ਤਾਂ ਥੋੜ੍ਹਾ-ਚਿਰ ਹੁੰਦਾ ਹੈ ; ਕੁਝ ਹੋਰ ਲੋਕ ਆਪਣੇ ਜੀਵਨ ਕਿੱਤਿਆਂ ਨੂੰ ਜ਼ੋਰਦਾਰ ਢੰਗ ਨਾਲ ਅਗੇ ਵਧਾਉਂਦੇ ਹਨ, ਪਰ ਸਵਾਰਥੀ ਹਿਤ ਅਕਸਰ ਹੀ ਖਰੀ ਨਵੀਨਤਾ ਉੱਤੇ ਹਾਵੀ ਹੋ ਜਾਂਦੇ ਹਨ ; ਕੁਝ ਹੋਰ ਲੋਕ ਪਰਿਵਾਰ ਵਿਚ ਖੁਸ਼ੀ ਦੀ ਭਾਲ ਕਰਦੇ ਹਨ, ਪਰ ਬੱਚੇ ਵੱਡੇ ਹੋ ਕੇ ਅਕਸਰ ਹੀ ਉਹਤੋਂ ਵੱਖਰੀ ਸ਼ਖਸੀਅਤ ਬਣ ਜਾਂਦੇ ਹਨ ਜਿਸ ਸ਼ਖਸੀਅਤ ਦੀ ਮਾਪਿਆਂ ਨੇ ਆਸ ਰੱਖੀ ਹੁੰਦੀ ਹੈ। ਨੌਜਵਾਨ ਵੇਖਦੇ ਹਨ ਕਿ ਸਮਾਜ ਦਾ ਸਦਾਚਾਰ ਅਫਸੋਸਨਾਕ ਹੱਦ ਤਕ ਨਿੱਘਰ ਗਿਆ ਹੈ, ਕਿ ਮਨੁੱਖੀ ਆਤਮਾਵਾਂ ਅੱਖੜ ਹੋ ਗਈਆਂ ਹਨ ਅਤੇ ਕਿ ਅਨੇਕ ਲੋਕਾਂ ਨੂੰ ਆਮ ਮਨੁੱਖੀ ਸੰਬੰਧਾਂ ਦਾ ੳ ਅ ਵੀ ਨਹੀਂ ਆਉਂਦਾ। ਪਰਿਵਾਰਕ ਸੰਬੰਧਾਂ ਨੂੰ ਖੋਰਾ ਲੱਗ ਗਿਆ ਹੈ। ਅਨੇਕ ਪੁਰਸ਼ ਪਰ-ਨਾਰੀ ਸੰਬੰਧ ਰਖਦੇ ਹਨ ਅਤੇ ਅਨੇਕ ਇਸਤਰੀਆਂ ਪਰ-ਪੁਰਸ਼ ਸੰਬੰਧ ਰਖਦੀਆਂ ਹਨ ਤੇ ਪਰਿਵਾਰ ਦਾ ਮੁੱਖ ਕਾਰਜ ਸਮੁੱਚੇ ਸਮਾਜ ਦੇ ਭਵਿੱਖ ਨੂੰ ਮੁੜ-ਪੈਦਾ ਕਰਨਾ ਹੈ। ਧਰਮ ਲੋਕਾਂ ਨੂੰ ਚੰਗਿਆਈ ਦੀਆਂ ਬੁਨਿਆਦੀ ਗੱਲਾਂ ਸਿਖਾਉਂਦਾ ਹੈ ਅਤੇ ਧਰਮ ਵਿਸ਼ਵਾਸੀਆਂ ਨੂੰ ਮੂਲ ਸਦਾਚਾਰਕ ਆਦੇਸ਼ਾਂ ਦੀ ਉਲੰਘਣਾ ਕਰਨ ਤੋਂ ਵਰਜਦਾ ਹੈ : ਤੁਸੀਂ ਕਿਸੇ ਨੂੰ ਮਾਰੋ ਨਾ, ਚੋਰੀ ਨਾ ਕਰੋ, ਵਿਭਚਾਰ ਵਿਚ ਨਾ ਫਸੋ, ਚੋਰੀ-ਛਿਪੇ ਵੀ ਕੋਈ ਗਲਤ ਕੰਮ ਨਾ ਕਰੋ।

———

**ਮਾਸਕੋ ਧਰਮ-ਸ਼ਾਸਤਰੀ ਅਕਾਦਮੀ ਦਾ ਲੈਕਚਰਾਰ —ਆਂਦਰੇਈ ਜ਼ੂਬੋਵ**

ਲੋਕ ਧਰਮ ਵੱਲ ਦੋ ਢੰਗਾਂ ਨਾਲ ਝੁਕਦੇ ਹਨ। ਪਹਿਲਾ ਢੰਗ ਰਵਾਇਤ ਉੱਤੇ ਚੱਲਣਾ ਹੈ। ਹਰੇਕ ਧਾਰਮਿਕ ਪਰਿਵਾਰ ਵਿਚ ਬੱਚੇ ਆਪਣੇ ਮਾਪਿਆਂ ਦੇ ਪੂਰਨਿਆਂ ਉਤੇ ਚਲਦੇ ਹਨ। ਦੂਜਾ, ਰੱਬ ਨੂੰ ਮੰਨਣ ਵਾਲੇ ਲੋਕ ਉਥੋਂ ਆਉਂਦੇ ਹਨ ਜਿਥੇ ਰੱਬ ਵਿਚ ਵਿਸ਼ਵਾਸ ਲਈ ਕੋਈ ਗੁੰਜਾਇਸ਼ ਨਹੀਂ ਲਗਦੀ ਹੁੰਦੀ। ਇਹਦੇ ਅਨੇਕ ਕਾਰਨ ਹਨ।

ਇਕ ਕਾਰਨ ਮੌਤ ਦਾ ਭੈ ਹੈ। ਮਨੁੱਖ ਜੀਵਨ ਨਾਲ ਸਦਾ ਚਿੰਬੜਿਆ ਰਹਿੰਦਾ ਹੈ, ਭਾਵੇਂ ਇਹ ਉਹਨੂੰ ਕਿੰਨਾ ਵੀ ਮਹਿੰਗਾ ਕਿਉਂ ਨਾ ਪੈਂਦਾ ਹੋਵੇ। ਮਨੁੱਖੀ ਮਨ ਆਪਣੇ ਅਟੱਲ ਅੰਤ ਦੇ ਵਿਚਾਰ ਨਾਲ ਸਮਝੌਤਾ ਕਰ ਹੀ ਨਹੀਂ ਸਕਦਾ। ਅਕਸਰ ਹੀ ਅਸੀਂ ਆਪਣੇ ਜੀਵਨ ਨੂੰ ਨਰਕ ਬਣਾ ਲੈਂਦੇ ਹਾਂ। ਹਜ਼ਾਰਾਂ ਲੋਕ ਆਤਮ-ਹੱਤਿਆ ਕਰਦੇ ਹਨ। ਜੇ ਲੋਕ ਮੌਤ ਤੋਂ ਨਾ ਡਰਦੇ ਹੋਣ, ਤਾਂ ਕਰੋੜਾਂ ਲੋਕ ਆਤਮ-ਹੱਤਿਆ ਕਰ ਲੈਣ। ਬਿਮਾਰ ਅਤੇ ਮੰਜੇ ਨਾਲ ਜੁੜਿਆ ਪਿਆ ਮਨੁੱਖ ਵੀ ਮਰਨ ਤੋਂ ਡਰਦਾ ਹੈ ਤੇ ਇਥੇ ਹੀ ਧਰਮ ਉਹਦੇ ਲਈ ਇਹ ਆਸ ਲੈ ਕੇ ਆਉਂਦਾ ਹੈ ਕਿ ਜੇ ਉਹ ਜੀਵਨ ਭਰ ਨੇਕ ਕਰਮ ਕਰੇਗਾ ਤਾਂ ਉਹਨੂੰ ਸਵਰਗ ਵਿਚ ਸਦੀਵੀ ਜੀਵਨ ਪ੍ਰਾਪਤ ਹੋਵੇਗਾ। ਧਰਮ ਵੱਲ ਝੁਕਣ ਦਾ ਇਕ ਹੋਰ ਕਾਰਨ ਹੋਂਦ ਦੇ ਅੰਤਿਮ ਅਰਥ ਨੂੰ ਜਾਣਨ ਦਾ

ਇਕ ਜਤਨ ਹੈ। ਅਨੇਕ ਇਕੱਲ ਦੀ ਨਿਰਾਸ਼ਾਮਈ ਭਾਵਨਾ ਕਰਕੇ ਧਰਮ ਵੱਲ ਝੁਕਦੇ ਹਨ।

ਆਮ ਰੂਪ ਵਿਚ ਧਰਮ ਵਿਚ ਕੋਈ ਗਲਤ ਗੱਲ ਨਹੀਂ ਹੈ। ਇਹ ਸੰਸਾਰ-ਦ੍ਰਿਸ਼ਟੀਕੋਣ, ਵਿਗਿਆਨ, ਸੁਹਜ-ਸ਼ਾਸਤਰ, ਸਦਾਚਾਰ, ਕਾਨੂੰਨ ਅਤੇ ਰਾਜਨੀਤੀ ਦੇ ਨਾਲ ਨਾਲ ਸਮਾਜਕ ਚੇਤਨਾ ਦੇ ਸੱਤ ਰੂਪਾਂ ਵਿਚੋਂ ਇਕ ਹੈ। ਕੋਈ ਰੱਬ ਵਿਚ ਵਿਸ਼ਵਾਸ਼ ਰੱਖ ਸਕਦਾ ਹੈ, ਕੋਈ ਹੋਰ ਕਮਿਊਨਿਜ਼ਮ, ਚੰਗੀ-ਆਈ, ਨਿਆਂ ਆਦਿ ਵਿਚ ਵਿਸ਼ਵਾਸ ਰੱਖ ਸਕਦਾ ਹੈ। ਸਾਨੂੰ ਵਿਸ਼ਵਾਸ ਅਤੇ ਧਰਮ ਨੂੰ ਰਲਗੱਡ ਨਹੀਂ ਕਰਨਾ ਚਾਹੀਦਾ। ਮੈਂ ਇਕ ਕਮਿਊਨਿਸਟ ਅਤੇ ਨਾਸਤਿਕ ਹਾਂ। ਪਰ ਮਜ਼ਹਬੀ ਆਗੂਆਂ ਨਾਲ ਮੇਰੇ ਵਿਚਾਰ-ਵਟਾਂਦਰੇ ਕਦੇ ਵੀ ਗਰਮਾ-ਗਰਮੀ ਦੀ ਹੱਦ ਤੱਕ ਨਹੀਂ ਪਹੁੰਚੇ ਅਤੇ ਮੈਂ ਧਾਰਮਿਕ ਰਹੁ-ਰੀਤਾਂ ਦਾ ਸਦਾ ਹੀ ਸਤਿਕਾਰ ਕਰਦੀ ਹਾਂ ਕਿਉਂਕਿ ਮੇਰਾ ਖਿਆਲ ਹੈ ਕਿ ਉਹ ਸਾਡੇ ਸਾਂਝੇ ਸਭਿਆਚਾਰ ਦਾ ਅੰਗ ਹਨ।

ਇਹਦੇ ਨਾਲ ਹੀ ਸਾਨੂੰ ਇਕ ਹੋਰ ਸਿਰੇ ਦਾ ਦ੍ਰਿਸ਼ਟੀਕੋਣ ਛੱਡਣਾ ਚਾਹੀਦਾ ਹੈ—ਇਹ ਦ੍ਰਿਸ਼ਟੀਕੋਣ ਕਿ ਚਰਚ ਸਵਰਗ ਹੈ। ਮੇਰੇ ਵਿਰੋਧੀ ਕਹਿੰਦੇ ਹਨ ਕਿ ਧਰਮ-ਨਿਰਪੱਖ ਜੀਵਨ ਮਾੜਾ ਹੈ ਅਤੇ ਧਾਰਮਿਕ ਜੀਵਨ ਚੰਗਾ ਹੈ। ਪਰ ਇਸ ਗੱਲ ਦਾ ਆਮ ਪਤਾ ਹੈ ਕਿ ਹਰੇਕ ਫੌਜ ਵਿਚ ਪਾਦਰੀ ਹੁੰਦੇ ਹਨ ਜੋ ਆਪਣੇ ਸ਼ਰਧਾਲੂਆਂ ਨੂੰ ਦੂਜਿਆਂ ਨੂੰ ਮਾਰਨ ਦੀ ਅਸ਼ੀਰਵਾਦ ਦਿੰਦੇ ਹਨ। ਪਰ ਈਸਾ ਮਸੀਹ ਦੇ ਆਦੇਸ਼ ਇਹ ਕਹਿੰਦੇ ਹਨ: "ਤੁਸੀਂ ਕਿਸੇ ਨੂੰ ਮਾਰੋ ਨਾ।" ਇਸ ਗੱਲ ਦਾ ਪਤਾ ਹੀ ਹੈ ਕਿ ਅਨੇਕ ਸਦੀਆਂ ਤੋਂ ਧਰਮਿਕ ਵਿਸ਼ਵਾਸ ਲੋਕਾਂ ਨੂੰ ਕਤਲ, ਲੁੱਟ, ਬਲਾਤਕਾਰ ਦੇ ਭੇੜਾਂ ਤੋਂ ਰੋਕ ਨਹੀਂ ਸਕੇ। ਸੋ ਸਪੱਸ਼ਟ ਹੀ ਹੈ ਕਿ ਇਸ ਸੰਬੰਧ ਵਿਚ ਬਹਿਸ ਦੀ ਕਾਫੀ ਗੁੰਜਾਇਸ਼ ਹੈ। ਮੈਂ ਗੱਲਬਾਤ ਦੇ ਪੱਖ ਵਿਚ ਹਾਂ।

**ਸੋਵੀਅਤ ਯੂਨੀਅਨ ਦੀ ਵਿਗਿਆਨਾਂ ਦੀ ਅਕਦਮੀ ਦੀ ਇਕ ਵਿਭਾਗੀ ਮੁਖੀ—ਇਗੋਰ ਬੇਸਤੁਜ਼ੇਵ-ਲਾਦਾ**

# ਰੱਬ ਰਾਖਾ

—ਕੇ. ਕੇ. ਭਨੋਟ—

ਐਤਵਾਰ ਦਾ ਦਿਨ, ਛੁਟੀ ਦਾ ਦਿਨ। ਸਕੂਲ ਦੇ ਵਿਚ ਹੀ ਹੋਸਟਲ ਸੀ। ਹੋਸਟਲ ਕਾਹਦਾ, ਇਕ ਕਮਰੇ ਵਿਚ ਦਸਵੀਂ ਦੇ ਵਿਦਿਆਰਥੀ ਰਹਿੰਦੇ ਸਨ। ਨੇੜੇ ਦੇ ਵਿਦਿਆਰਥੀ ਘਰੋਂ ਜਾ ਕੇ ਰੋਟੀ ਖਾ ਆਉਂਦੇ, ਦੂਰ ਦੇ ਵਿਦਿਆਰਥੀਆਂ ਲਈ ਇਕ ਰਸੋਈਆ ਰਖਿਆ ਹੋਇਆ ਸੀ। ਰਸਦ ਵਿਦਿਆਰਥੀ ਘਰੋਂ ਲੈ ਆਉਂਦੇ।

ਮੈਂ ਦਸਵੀਂ ਦਾ ਇਨਚਾਰਜ ਸੀ। ਦਸਵੀਂ ਨੂੰ ਅੰਗਰੇਜ਼ੀ ਪੜ੍ਹਾਂਦਾ ਸਾਂ। ਵੈਸੇ ਮੈਂ ਇਕ ਜਨਰਲ ਟੀਚਰ ਸਾਂ। ਦਸਵੀਂ ਤਕ ਹਰ ਮਜ਼ਮੂਨ ਪੜ੍ਹਾਉਣ ਦੀ ਯੋਗਤਾ ਰਖਦਾ ਸਾਂ। ਇਸ ਕਰਕੇ ਵਿਦਿਆਰਥੀ ਅਕਸਰ ਮੇਰੇ ਕੋਲ ਆਉਂਦੇ ਅਤੇ ਆਪਣੀਆਂ ਔਕੜਾਂ ਦੂਰ ਕਰਦੇ।

ਮੈਂ ਹੋਸਟਲ ਦਾ ਇਨਚਾਰਜ ਸੀ। ਘਰੋਂ ਦੂਰ ਹੋਣ ਕਰਕੇ ਮੈਂ ਵੀ ਸਕੂਲ ਵਿਚ ਹੀ ਰਹਿੰਦਾ ਸੀ। ਇਕ ਛੋਟੇ ਜਿਹੇ ਕਮਰੇ ਵਿਚ। ਮੇਰਾ ਕਮਰਾ ਇਕ ਖੁਲ੍ਹਾ ਦਰਬਾਰ ਸੀ ਜਿਥੇ ਵਿਦਿਆਰਥੀ ਆਉਂਦੇ ਜਾਂਦੇ ਰਹਿਦੇ। ਰੁਝੇਵੇਂ ਵਿਚ ਬੜਾ ਅਨੰਦ ਰਹਿੰਦਾ। ਕੋਮਲ, ਨਿਰਮਲ, ਚੰਚਲ, ਛੈਲ-ਛਬੀਲੇ ਕਿਸ਼ੋਰਾਂ ਵਿਚ ਘਿਰਿਆ ਮੈਂ ਆਪਣੇ ਆਪ ਨੂੰ ਬੜਾ ਸੁਭਾਗਾ ਮੰਨਦਾ।

ਕੰਢੀ ਦਾ ਇਲਾਕਾ। ਲੋਕ ਛਪੜਾਂ ਦਾ ਪਾਣੀ ਪੀਂਦੇ। ਪਾਣੀ ਬਰਸਾਤ ਨੂੰ ਛਪੜਾਂ 'ਚ ਇਕੱਠਾ ਕਰ ਲਿਆ ਜਾਂਦਾ। ਸਾਡੇ ਸਕੂਲ ਦਾ ਮੈਨੇਜਰ ਸ਼ਾਹ ਅਖਵਾਉਂਦਾ ਸੀ। ਉਸ ਦੇ ਘਰ ਇਕ ਪੱਕਾ ਤਲਾ ਬਣਿਆ ਹੋਇਆ ਸੀ ਜਿਸ ਵਿਚ ਵਰਖਾ ਦਾ ਪਾਣੀ ਛਣ ਕੇ ਜਮ੍ਹਾਂ ਹੁੰਦਾ ਸੀ। ਇਹ ਸ਼ਾਹਾਂ ਦੀ ਸ਼ਾਨ ਸੀ।

ਸਕੂਲੋਂ ਕੋਈ ਦਸ ਕਿਲੋਮੀਟਰ ਦੂਰ ਬਿਆਸ ਨਦੀ ਬਹਿੰਦੀ ਸੀ। ਮੈਂ ਉਸ ਵਕਤ ਭਰ ਜਵਾਨੀ ਵਿਚ ਸਾਂ। ੨੫ ਸਾਲ ਦੀ ਅਲਬੇਲੀ ਉਮਰ। ਉਠਦੀਆਂ ਜਵਾਨੀਆਂ ਦਾ ਸੰਗ। ਆਸ਼ਰਮ ਵਰਗਾ ਵਾਤਾਵਰਣ। ਦਿਲ ਵਿਚ ਕਈ ਵਾਰ ਬਿਆਸ ਨਦੀ ਤੇ ਜਾਣ ਦੀ ਉਮੰਗ ਉਠਦੀ ਅਤੇ ਮੈਂ ਵਿਦਿਆਰਥੀਆਂ ਨਾਲ ਗਲ ਛੇੜਦਾ। ਬੜਾ ਨਿੱਘਾ ਹੁੰਗਾਰਾ ਮਿਲਦਾ।

ਸਕੂਲ ਦੇ ਵਰਾਂਡੇ ਵਿਚ ਬੈਠਾ ਸੋਚ ਰਿਹਾ ਸਾਂ ਕਿ ਐਤਵਾਰ ਦਾ ਦਿਨ ਕਿੱਦਾਂ ਮਨਾਇਆ ਜਾਵੇ। ਏਨੇ ਨੂੰ ਕੰਨ ਵਿਚ ਅਵਾਜ਼ ਪਈ—"ਮਾਸਟਰ ਜੀ ਤਿਆਰ ਹੋ ਜਾਓ, ਅਜ ਬਾਬੇ ਦੀ ਘਾਟੀ ਚਲਣਾ ਵੇ। ਮੈਂ ਦੋ ਤਿੰਨ ਸਾਥੀ ਤਿਆਰ ਕਰ ਲਏ ਹਨ।" ਇਹ ਵਿਸ਼ਵ ਕੁਮਾਰ ਬੋਲ ਰਿਹਾ ਸੀ ਜੋ ਦਸਵੀਂ ਕਲਾਸ ਦਾ ਬੜਾ ਉਤਸ਼ਾਹੀ ਵਿਦਿਆਰਥੀ ਸੀ। "ਅੰਨੇ ਨੂੰ ਕੀ ਚਾਹੀ ਦੀਆਂ, ਦੋ ਅੱਖਾਂ।" ਮੈਂ ਝੱਟ-ਪਟ ਤਿਆਰੀ ਕਸ ਲਈ।

ਬਿਆਸ ਦੇ ਕੰਢੇ ਇਕ ਬਾਬਾ ਰਹਿੰਦਾ ਸੀ। ਬੜਾ ਤਪਸਵੀ ਦਸਿਆ ਜਾਂਦਾ ਸੀ। ਉਸ ਦਾ ਇਕ ਲੰਮਾ ਚੌੜਾ ਡੇਰਾ ਬਣ ਗਿਆ ਸੀ। ਬੜੀਆਂ ਰੌਣਕਾਂ ਲਗੀਆਂ ਰਹਿੰਦੀਆਂ ਸਨ। ਸਾਡੀ ਚਾਰ ਬੰਦਿਆਂ ਦੀ ਟੋਲੀ ਦੁਪਹਿਰ ਤੋਂ ਪਹਿਲਾਂ-ਪਹਿਲਾਂ ਹੀ ਬਾਬੇ ਦੀ ਘਾਟੀ ਪੁਜ ਗਈ। ਘਾਟੀ ਦੇ ਬਿਲਕੁਲ ਨਾਲ ਨਦੀ ਵਗਦੀ ਸੀ। ਵਿਸ਼ਵ ਨੇ ਸਲਾਹ ਦਿਤੀ—'ਪਹਿਲਾਂ ਨ੍ਹਾ ਲਈਏ, ਫੇਰ ਭੋਜਨ ਕਰਾਂਗੇ'।

ਮੈਂ ਨਦੀ ਵਲ ਤੱਕਿਆ। ਨਦੀ ਵਾਜਾਂ ਮਾਰ ਰਹੀ ਸੀ। ਨੀਲਾ ਨਿਰਮਲ ਪਾਣੀ। ਲਹਿਰਾਂ ਦੀ ਉਥਲ-ਪੁੱਥਲ। ਕਿਸੇ ਰੜੇ ਹੋਏ ਲਿਖਾਰੀ ਦੀ ਕਲਮ ਵਰਗਾ ਤੇਜ਼ ਵਹਿਣ। ਮੈਂ ਛਾਲ ਮਾਰਕੇ ਖੜ੍ਹਾ ਹੋ ਗਿਆ। ਮੈਨੂੰ ਤਰਨ ਦਾ ਬਹੁਤ ਸ਼ੌਕ ਸੀ। ਮੈਂ ਤਰਨਾ ਯੋਲ-ਜੇਲ ਵਿਚ ਸਿਖਿਆ ਸੀ। ਮਹਾਤਮਾ ਗਾਂਧੀ ਦੀ ਹਤਿਆ ਪਿਛੋਂ ਮੈਨੂੰ ਕੈਦ ਕਰ ਲਿਆ ਗਿਆ ਸੀ। ਮੈਂ ਰਾਸ਼ਟਰੀਆ ਸਵੈਮ ਸੇਵਕ ਸੰਘ ਦਾ ਵਰਕਰ ਸਾਂ। ਵੀਹ ਇੱਕੀ ਸਾਲ ਦੀ ਅਲਬੇਲੀ ਉਮਰ ਸੀ।

ਯੋਲ ਕੈਂਪ ਜੇਲ ਵਿਚ ਬੜੀਆਂ ਬੜੀਆਂ ਬੈਰਕਾਂ ਸਨ। ਦੂਜੀ ਵਡੀ ਜੰਗ ਵਿਚ ਏਥੇ ਇਟਲੀ ਦੇ ਫੌਜੀ ਰਖੇ ਗਏ ਸਨ। ਅਸੀਂ ਕੋਈ ਦੋ ਹਜ਼ਾਰ ਦੇ ਕਰੀਬ ਵਾਲੰਟੀਅਰ ਏਥੇ ਡੱਕੇ ਗਏ ਸਾਂ।

ਕੈਂਪ ਵਿਚ ੮ ਗਜ਼ ਮੁਰੱਬਾ ਦੇ ਦੋ ਤਲਾਅ ਬਣੇ ਹੋਏ ਸਨ ਜਿਸ ਵਿਚ ਤਾਰੂ ਸਾਥੀ ਚੁਭੀਆਂ ਲਾਉਂਦੇ। ਮੇਰਾ ਵੀ ਜੀ ਤਰਨ ਨੂੰ ਕਰਦਾ। ਮੈਂ ਇਕ ਤੈਰਾਕ ਨਾਲ ਦੋਸਤੀ ਗੰਢੀ ਅਤੇ ਉਸ ਕੋਲੋਂ ਤਰਨ ਦੀ ਟੈਕਨੀਕ ਸਿਖ ਲਈ। ਫੇਰ ਕੀ ਸੀ, ਮੈਂ ਕਈ ਕਈ ਘੰਟੇ ਤਲਾ 'ਚ ਤਰਦਾ ਰਹਿੰਦਾ।

ਵਿਸ਼ਵ ਨੂੰ ਵੀ ਤਰਨਾ ਆਉਂਦਾ ਸੀ। ਕੰਢੇ ਤੇ ਪੁਜੇ ਤਾਂ ਕਪੜੇ ਲਾਹ ਕੇ ਨਦੀ ਵਿਚ ਕੁਦ ਪਏ। ਅਣ-ਤਾਰੂ ਵਦਿਆਰਥੀ ਕੰਢੇ ਤੇ ਹੀ ਨਹਾਉਂਦੇ ਰਹੇ। ਵਿਸ਼ਵ ਕਹਿਣ ਲਗਾ—'ਆਓ, ਮਾਸਟਰ ਜੀ, ਦਰਿਆ ਪਾਰ ਕਰੀਏ' ਮੈਂ ਹਾਂ ਕਰ ਦਿਤੀ ਅਤੇ ਅਸੀਂ ਦੋਵੇਂ ਲੱਫਾਂ ਨੂੰ ਚੀਰਦੇ ਅਗਾਂਹ ਵਧੇ। ਪੰਜਾਹ ਕੁ ਗਜ਼ ਅਗੇ ਜਾ ਕੇ ਮੈਂ ਪਰਤ ਆਇਆ। ਮੈਨੂੰ ਪਰਤਦਿਆਂ ਵੇਖ ਕੇ ਵਿਸ਼ਵ ਵੀ ਮੁੜ ਪਿਆ। ਅਸੀਂ ਕਿਨਾਰੇ ਤੇ ਆ ਗਏ।

ਵਿਸ਼ਵ ਬੋਲਿਆ—'ਮਾਸਟਰ ਜੀ, ਤੁਸੀਂ ਕੰਮਜ਼ੋਰੀ ਦਿਖਾਈ, ਨਹੀਂ ਤਾਂ ਅਸੀਂ ਦਰਿਆ ਪਾਰ ਕਰ ਜਾਣਾ ਸੀ।

ਮੇਰੇ 'ਅਹਮ' ਨੂੰ ਚੋਟ ਵੱਜੀ ਅਤੇ ਮੈਂ ਮੁੜ ਨਦੀ 'ਚ ਕੁਦ ਪਿਆ। ਵਿਸ਼ਵ ਨੇ ਵੀ ਮੇਰੇ ਪਿਛੇ ਛਾਲ ਮਾਰ ਦਿੱਤੀ। ਅਸੀਂ ਬੜੇ ਜ਼ੋਰ ਨਾਲ ਪਾਣੀ ਨੂੰ ਕਟਦੇ ਦੂਜੇ ਕਿਨਾਰੇ ਵਲ ਵਧਣ ਲਗੇ। ਪਹਾੜੀ ਦਰਿਆ ਦੀ ਤੇਜ਼ ਧਾਰਾ ਨੇ ਰੰਗ ਵਿਖਾਇਆ। ਮੇਰੀਆਂ ਬਾਂਹਵਾਂ ਜਵਾਬ ਦੇਣ ਲੱਗੀਆਂ। ਮੈਂ ਪੁੱਠੀ ਤਾਰੀ ਤਰਨ ਦੀ ਕੋਸ਼ਿਸ਼ ਕੀਤੀ। ਮੂੰਹ ਵਿਚ ਪਾਣੀ ਪੈ ਗਿਆ। ਮੈਂ ਮੁੜ ਸਿੱਧਾ ਹੋਇਆ ਅਤੇ ਸੰਭਲਣ ਦੀ ਕੋਸ਼ਿਸ਼ ਕੀਤੀ।

ਅਸੀਂ ਦਰਿਆ ਅੱਧ ਤੋਂ ਜ਼ਿਆਦਾ ਪਾਰ ਕਰ ਚੁੱਕੇ ਸਾਂ। ਵਿਸ਼ਵ ਮੇਰੇ ਤੋਂ ਥੋੜ੍ਹਾ ਅਗੇ ਸੀ, ਥੱਕ ਉਹ ਵੀ ਚੁੱਕਾ ਸੀ। ਮੇਰੀ ਤਾਂ ਬਿਲਕੁਲ ਬਸ ਹੋ ਚੁਕੀ। ਮੈਂ ਹਥਿਆਰ ਸੁੱਟ ਦਿੱਤੇ ਅਤੇ ਆਪਣੇ ਆਪ ਨੂੰ ਲਹਿਰਾਂ ਦੇ ਹਵਾਲੇ ਕਰਦਿਆਂ ਵਿਸ਼ਵ ਨੂੰ ਕਿਹਾ—"ਪੁਤਰਾ—ਮੈਂ ਤੇ ਚਲਿਆ, ਹੁਣ ਰੱਬ ਹੀ ਰਾਖਾ ਆ"।

ਓਸ ਵੇਲੇ ਮੇਰੇ ਦਿਲ ਵਿਚ ਘਬਰਾਹਟ ਬਿਲਕੁਲ ਨਹੀਂ ਸੀ। ਸਪਰਪਣ ਦਾ ਨਿੱਘਾ ਜਿਹਾ ਭਾਵ। 'ਤੇਰਾ ਭਾਣਾ ਮੀਠਾ ਲਾਗੇ' ਦੀ ਅਲੌਕਿਕ ਛੋਹ ਨਾਲ ਮੈਂ ਹੱਥ ਪੈਰ ਢਿੱਲੇ ਛਡ ਦਿਤੇ।

ਇਕ ਚਮਤਕਾਰ ਵਾਪਰਿਆ, ਮੇਰੇ ਪੈਰ ਜ਼ਮੀਨ ਤੇ ਲਗ ਗਏ। ਮੈਂ ਉਛਲਿਆ, ਉਛਲਿਆ ਤੇ ਉਛਲਿਆ। ਪਾਣੀ ਮੇਰੇ ਗਲ ਗਲ ਸੀ। ਏਨੇ ਨੂੰ ਵਿਸ਼ਵ ਵੀ ਮੇਰੇ ਕੋਲ ਪੁਜ ਗਿਆ ਸੀ, ਅਸੀਂ ਇਕ ਦੂਜੇ ਦੀ ਬਾਂਹ ਫੜ ਲਈ।

ਵਿਸ਼ਵ ਬੋਲਿਆ—'ਮਾਸਟਰ ਜੀ, ਹੁਣ ਕੀ ਹੋਊ' "ਰੱਬ ਤੋਂ ਛੁਟ ਕੌਣ ਹੈ ਜਿਹੜਾ ਇਸ ਵੇਲੇ ਸਾਡੀ ਮਦਦ ਕਰ ਸਕਦਾ ਹੈ," ਮੈਂ ਮੁਸਕਰਾ ਕੇ ਕਿਹਾ।

ਨਦੀ ਦਾ ਬਹਾ ਅਪਣੇ ਵਿਰੁਧ ਦੇਖ ਕੇ ਅਸੀਂ ਮੁੜ ਘਾਟੀ ਵਾਲੇ ਪਾਸੇ ਨੂੰ ਚਲ ਪਏ। ਨਦੀ ਦੀਆਂ ਲੱਫਾ ਨੂੰ ਵੇਖ ਵਿਸ਼ਵ ਬੋਲਿਆ—"ਮਾਸਟਰ ਜੀ, ਹੁਣ ਤੇ ਸਚਮੁਚ ਰੱਬ ਹੀ ਰਾਖਾ ਹੈ"।

'ਰੱਬ ਦੀ ਰੈਹਮਤ'। ਜਿਸ ਦਰਿਆ ਨੂੰ ਅਸੀਂ ਜ਼ੋਰ ਨਾਲ ਪਾਰ ਨਾ ਕਰ ਸਕੇ, ਉਸ ਦਰਿਆ ਨੂੰ ਅਸੀਂ ਪੈਰਾਂ ਨਾਲ ਮਾਪਣ ਲਗੇ। ਪਾਣੀ ਕਦੇ ਸਾਡੇ ਲਕ-ਲਕ, ਕਦੇ ਸੀਨੇ ਬਰਾਬਰ ਅਤੇ ਕਦੇ ਗਲ-ਗਲ। ਰੱਬ ਪੱਥਰਾਂ ਦੀ ਰੇੜ੍ਹ ਕੁਝ ਐਸੀ ਤਰਤੀਬੀ ਕਿ ਪਾਣੀ ਗਲ ਤੋਂ ਵਧਿਆ ਹੀ ਨਾ।

ਕਿਨਾਰਾ ਵੀਹ ਕੁ ਗਜ਼ ਰਹਿ ਗਿਆ। ਪਾਣੀ ਦਾ ਬਹਾਓ ਕਿਨਾਰੇ ਦੇ ਨਾਲ ਗਜ਼ਬ ਦਾ ਤੇਜ਼ ਸੀ। ਪਾਣੀ ਕਿਨਾਰੇ ਨਾਲ ਟਕਰਾ ਕੇ ਰੇ ਦੇ ਪੱਤਣ ਵਲ ਮੁੜਦਾ ਸੀ। ਜਿਥੇ ਪਾਣੀ ਦੀ ਡੂੰਘਿਆਈ ਦਾ ਅੰਦਾਜ਼ਾ ਘਟੋ ਘਟ ਦੋ ਹਾਥੀ ਡੋਬੂ ਸੀ।

ਗੱਲਾਂ ਚੋਂ ਗੱਲਾਂ

# ਰਾਸ਼ੀ ਫਲ

—ਆਦਲਦਿਆਲਪੁਰੀ

ਰਾਸ਼ੀ ਰਲੀ ਦਾ ਬੜਾ ਪ੍ਰਭਾਵ ਪੈਂਦਾ
ਕੀਤਾ ਤਜਰਬਾ ਡਿੱਠਾ ਕਤਾਬ 'ਚੋਂ ਵੀ

ਬਹੁਤੇ ਸ਼ਾਇਰ ਸ਼ਰਾਬ ਦੇ ਹੋਏ ਆਦੀ
ਕਵਿਤਾ ਭਾਲਦੇ ਫਿਰਨ ਸ਼ਰਾਬ 'ਚੋਂ ਵੀ

ਭਾਰਤ ਭੁੱਖ ਦੀ ਜਿਸ ਤਰ੍ਹਾਂ ਇਕ ਰਾਸ਼ੀ
ਰਿਸ਼ਵਤ ਲੱਭਦੇ ਲੋਭੀ ਖ਼ੁਆਬ 'ਚੋਂ ਵੀ

ਕੁਝ ਦਿਨ ਖੰਡ ਤੇ ਖਾਦ ਸਲਾਹ ਕਰਕੇ
ਹੋ ਗਈਆਂ ਸੀ ਗਾਇਬ ਪੰਜਾਬ 'ਚੋਂ ਵੀ

# ਬਿਅੰਤ ਲੀਲਾ

ਲੀਲਾ ਬੜੀ ਬਿਅੰਤ ਪ੍ਰਮਾਤਮਾ ਦੀ
ਬਖਸ਼ ਦੇਂਦਾ ਹਕੂਮਤਾਂ ਬਰਦਿਆਂ ਨੂੰ

ਕਾਰਾਂ ਕੋਠੀਆਂ ਖੋਹ ਖ੍ਰਮਸਤਿਆਂ ਤੋਂ
ਲਿਪਣ ਡਾਹ ਦਵੇ ਕੋਠੇ ਘਰਦਿਆਂ ਨੂੰ

ਰਾਜ਼ੀ ਵਿਚ ਰਜ਼ਾ ਦੇ ਕੌਣ ਰਹਿੰਦਾ
ਭਾਣਾ ਮੰਨਣਾ ਪਵੇ ਅਣਸਰਦਿਆਂ ਨੂੰ

ਆਕੜ ਵਿਚ ਨਹੀਂ ਆਦਮੀ ਖੀਰ ਖਾਂਦਾ
ਅੱਕ ਚੱਬਣਾ ਪੈਂਦਾ ਹੈ ਮਰਦਿਆਂ ਨੂੰ

---

ਰੱਬ ਦਾ ਨਾਂ ਲੈ ਕੇ ਅਸੀਂ ਪਾਣੀ ਵਿਚ ਕੁੱਦ ਪਏ। ਤੇਜ਼ ਬਹਾ ਨੇ ਸਾਨੂੰ ਕਿਨਾਰੇ ਵਲ ਧਕੇਲਿਆ, ਅਸੀਂ ਝਟ ਕਿਨਾਰੇ ਦੇ ਬੜੇ-ਬੜੇ ਪੱਥਰਾਂ ਨੂੰ ਜੱਫਾ ਪਾ ਲਿਆ। ਇਸ ਉਪਰਾਲੇ ਵਿਚ ਮੇਰੇ ਗੋਡੇ ਤੇ ਸੱਟ ਲਗ ਗਈ।

ਮੇਰੇ ਮੂੰਹੋਂ ਨਿਕਲਿਆ—'ਹਾਏ ਰੱਬਾ' ਵਿਸ਼ਵ ਹੱਸ ਕੇ ਬੋਲਿਆ—'ਮਾਸਟਰ ਜੀ ਹਾਏ ਰੱਬਾ ਨਹੀਂ, ਆਖੋ ਰੱਬ ਰਾਖਾ'। ਮੌਤ ਨਾਲ ਕਈ ਵਾਰ ਮੁਲਾਕਾਤ ਹੋਈ ਹੈ ਪਰ ਇਹ ਮੁਲਾਕਾਤ ਆਪਣੇ ਢੰਗ ਦੀ ਅਨੋਖੀ ਸੀ। ਲੇਖਕ ਬਿਆਸ ਨਦੀ ਦੇ ਕੰਢੇ ਮਹਾਂ ਰਿਸ਼ੀ ਬਿਆਸ ਰਚਿਤ ਸ਼੍ਰੀਮਦ ਭਗਵਤ ਗੀਤਾ ਦੇ ਸ਼ਲੋਕ "ਮਾਮੇਕਮ ਸ਼ਰਣਮ ਵ੍ਰਜ—ਇਕ ਮੇਰੀ ਸ਼ਰਣ ਪਕੜੋ" ਨੂੰ ਯਾਦ ਕਰਦਾ ਸਮਾਧੀ 'ਚ ਲੀਨ ਹੋ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





Registered No. PB/JL—253 MONTHLY WARIAM MAY 1990
Registered with the Registrar of News Papers for India No. 26453/75



ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.